

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 71 ਸਾਲ 6 6 ਨਵੰਬਰ 2015 (ਮਾਸਿਕ, ਪੰਜਾਬੀ) 30/-

## "ਕਲਜੁਗਿ ਰਥੁ ਅਗਨਿ ਕਾ"

'ਕਲਜੁਗਿ ਰਥੁ ਅਗਨਿ ਕਾ', ਕੂੜ ਇਹਦਾ ਰਥਵਾਨ ਸੀ,
ਕਰਮ-ਕਾਂਡ ਹੀ ਬਸ ਧਰਮ ਸੀ, ਸਭ ਨੂੰ ਇਹ ਪ੍ਰਵਾਨ ਸੀ।
ਕਾਜੀਆਂ, ਬ੍ਰਾਹਮਣਾਂ ਦੇ ਹੱਥ ਵਿੱਚ ਹੀ ਧਰਮ ਦੀ ਡੋਰ ਸੀ,
ਸਭ ਤੋਂ ਸੱਚੇ ਸੁੱਚੇ ਆਖਵਾਉਂਦੇ ਆਪ ਨੂੰ ਇਹ ਇਨਸਾਨ ਸੀ।
ਦੰਭੀ, ਲੋਭੀਆਂ, ਲੁਟੇਰਿਆਂ ਦੀ ਹਰ ਪਾਸੇ ਹੀ ਚੜ੍ਹਤ ਸੀ,
ਇਨਸਾਨ ਦੇ ਰੂਪ ਵਿੱਚ ਬਣ ਬੈਠੇ ਇਹ ਸ਼ੈਤਾਨ ਸੀ।
'ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ'
ਠੇਕੇਦਾਰ ਧਰਮ ਦੇ ਬਣ ਗਏ ਸਭ ਬੇਈਮਾਨ ਸੀ।
'ਬਾਬਰ', ਕਾਬਲੋਂ ਪਾਪ ਦੀ ਜੰਞ ਲੈ ਕੇ ਸੀ ਆ ਗਿਆ,
ਲੋਕਾਂ ਤੋਂ ਜੋਰੀਂ ਜਬਰੀਂ ਉਹ ਮੰਗਦਾ ਪਿਆ ਦਾਨ ਸੀ।
ਉਦੋਂ ਸਤਿਗੁਰ ਨਾਨਕ ਦੇਵ ਜੀ ਅਵਤਾਰ ਧਾਰਿਆ,
ਚਾਰੇ ਪਾਸੇ ਜਦੋਂ ਕੂੜ ਹੀ ਕੂੜ ਬਸ ਮਿਹਰਬਾਨ ਸੀ।
ਬਾਬੇ ਨੇ ਚਾਰ ਦਿਸ਼ਾਵਾਂ 'ਚ ਕੀਤੀਆਂ ਚਾਰ ਉਦਾਸੀਆਂ,
ਹਰ ਵਰਤਾਰਾ ਜੱਗ ਦਾ ਵੇਖਿਆ ਨਾਲ ਧਿਆਨ ਸੀ।
ਨਾ ਡਰਿਆ ਨਾ ਡਰਾਇਆ ਕਿਸੇ ਨੂੰ ਪਰ ਗਲਤ ਨੂੰ ਗਲਤ ਕਿਹਾ,
ਇਸ ਤਰ੍ਹਾਂ ਇਸ ਯੁਗ ਦਾ ਕ੍ਰਾਂਤੀਕਾਰੀ ਬਣਿਆ ਬਲਵਾਨ ਸੀ।
ਸੱਭ ਕੁੱਝ ਵੇਖ ਕੇ, ਉਨ੍ਹਾਂ ਨਵੀਂ ਸੋਚ ਦਾ, ਨਿਰਮਲ ਪੰਥ ਸਾਜਿਆ,
ਇਕ ਅਕਾਲ ਪੁਰਖ ਵਾਹਿਗੁਰੂ ਦਾ, ਜਾਰੀ ਕੀਤਾ ਫੁਰਮਾਨ ਸੀ।
'ਨਸੀਬ' ਹੁਰੀਂ ਉਪਰੋਂ ਤਾਂ ਸਿੱਖ ਨੇ ਪਰ ਮਨ 'ਚ ਬਿਪਰਵਾਦ ਹੈ,
ਉਹੀ ਕੁੱਝ ਕਰ ਰਹੇ ਨੇ ਜੋ ਬਾਬਾ ਨਾਨਕ ਨੂੰ ਨਹੀਂ ਪ੍ਰਵਾਨ ਸੀ।

ਪ੍ਰਿੰ: ਨਸੀਬ ਸਿੰਘ ਸੇਵਕ



ਸ੍ਰੀ ਗੁਰੂ ਨਾਨਕ ਦੇਵ ਜੀ

ਅੰਦਰ ਪੜ੍ਹੋ ਸੰਪਾਦਕੀ

ਬਾਬੇ ਨਾਨਕ ਨੇ ਸਾਨੂੰ ਨਵੇਕਲਾ ਨਿਰਮਲ ਪੰਥ ਦਿੱਤਾ, ਪੁਰਾਤਨ ਮਨੌਤਾਂ ਦੇ ਧੁੰਦੇਲਪਣ ਨੂੰ ਖਤਮ ਕਰਕੇ ਨਵਾਂ ਚਾਨਣ ਦਿੱਤਾ ਪਰ ਅਸੀਂ 550 ਸਾਲਾਂ ਬਾਅਦ ਵੀ ਅਜੇ ਉਥੇ ਦੇ ਉਥੇ ਹੀ ਹਾਂ .....।

## ਇਸ ਮਹੀਨੇ ਦੇ ਲੇਖਕ


ਡਾ. ਇੰਦਰਜੀਤ ਸਿੰਘ ਗੋਗੋਆਣੀ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਹਰਬੰਸ ਸਿੰਘ ਸ਼ਾਨ


ਸ. ਅਮਰੀਕ ਸਿੰਘ ਸ਼ੇਰ ਖਾਂ


ਸ. ਇਕਵਾਕ ਸਿੰਘ ਪੱਟੀ


ਸ. ਰਣਜੀਤ ਸਿੰਘ ਆਜ਼ਾਦ ਕਾਂਝਲਾ


ਸ. ਅਵਤਾਰ ਸਿੰਘ ਮਿਸ਼ਨਰੀ


ਸ. ਬਹਾਦਰ ਸਿੰਘ ਗੋਸਲ


ਸ. ਲਾਲ ਸਿੰਘ ਲਾਲੀ


ਸ੍ਰੀ ਰਮੇਸ਼ ਬੱਗਾ ਚੋਹਲਾ


ਸ. ਜਤਿੰਦਰ ਸਿੰਘ ਬੀਬੀਪੁਰ


ਬੀਬੀ ਗੁਰਦੀਸ਼ ਕੌਰ ਗਰੇਵਾਲ


ਸ. ਜਸਪਾਲ ਸਿੰਘ ਕੰਵਲ


ਸ. ਬਲਜੀਤ ਸਿੰਘ ਫਿੜਿਆਂਵਾਲਾ

ਡਾ. ਪਰਮਵੀਰ ਸਿੰਘ

ਡਾ. ਸਰਬਜੀਤ ਸਿੰਘ

ਸ. ਬਲਬੀਰ ਸਿੰਘ ਬੇਲੀ

ਡਾ. ਗੁਰਮੀਤ ਸਿੰਘ ਬਰਸਾਲ

(ਕੈਲੇਫੋਰਨੀਆਂ)

ਸ. ਜਸਬੀਰ ਸਿੰਘ ਤੇਗ



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 71 ਸਾਲ 6 6 ਨਵੰਬਰ 2015 (ਮਾਸਿਕ, ਪੰਜਾਬੀ) 30/-



***ਮਾਇਆ ਭੇਜਣ ਲਈ ਪਤਾ:-***

*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*

## ਤੱਤਕਰਾ

ਗੁਰੂ ਜੀ ਦੇ ਸਮੇਂ, ਸਾਰੇ ਸਮਾਜ ਵਿੱਚ ਦੰਭੀ, ਪਾਖੰਡੀ, ਵਿਭਚਾਰੀ ਤੇ ਲੁੱਟ-ਕਸੁੱਟ ਵਾਲੇ ਲੋਕਾਂ ਦੀ ਸਰਦਾਰੀ ਸੀ। ਗੁਰੂ ਜੀ ਨੇ ਦਸਿਆ ਕਿ ਬ੍ਰਾਹਮਣ, ਕਾਜੀ ਤੇ ਜੋਗੀ ਤਿੰਨੇ ਵਰਗ ਹੀ ਸਮਾਜ 'ਤੇ ਭਾਰੂ ਹਨ ਜੋ ਲੋਕਾਂ ਨੂੰ ਭਰਮ ਜਾਲ ਵਿੱਚ ਫਸਾ ਕੇ ਸ਼ਰੇਆਮ ਲੁੱਟ ਰਹੇ ਹਨ ਉਨ੍ਹਾਂ ਨੂੰ ਕੋਈ ਰੋਕਣ ਵਾਲਾ ਨਹੀਂ ਹੈ। ਜੋ ਹਾਕਮ ਸ਼੍ਰੇਣੀ ਹੈ ਉਹ ਪਰਜਾ ਨੂੰ ਸੁਖ ਸਹੂਲਤਾਂ ਦੇਣ ਦੀ ਬਜਾਏ ਪਰਜਾ ਤੇ ਤਸ਼ੱਦਦ ਕਰਦੀ ਆ ਰਹੀ ਹੈ। ਇਹ ਸਪੱਸ਼ਟ ਸ਼ਬਦ ਵਿੱਚ ਕਹਿਣਾ ਯੋਗ ਹੋਵੇਗਾ ਕਿ ਧਾਰਮਿਕ, ਸਮਾਜਿਕ, ਰਾਜਨੀਤਕ ਪੱਖਾਂ ਤੋਂ ਸਮਾਜ ਵਿੱਚ ਕੂੜ ਭਾਵ ਅੰਧਕਾਰ ਫੈਲਿਆ ਹੋਇਆ ਸੀ।

**ਕਲਿ ਕਾਤੀ ਰਾਜੇ ਕਸਾਈ**
**ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ**
**ਦੀਸੈ ਨਾਹੀ ਕਹ ਚੜਿਆ॥**

*(ਅੰਗ 145)*

**ਕਾਦੀ ਕੂੜੁ ਬੋਲਿ ਮਲੁ ਖਾਇ॥**
**ਬ੍ਰਾਹਮਣ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥**
**ਤੀਨੇ ਓਜਾੜੇ ਕਾ ਬੰਧੁ॥**

*(ਅੰਗ 662)*

ਪੁਜਾਰੀ ਵਰਗ ਵਲੋਂ ਨੀਚ ਜਾਣੇ ਜਾਂਦੇ ਲੋਕਾਂ ਨੂੰ ਗੁਰੂ ਜੀ ਨੇ ਗਲ ਨਾਲ ਲਾਇਆ। ਮਲਿਕ ਭਾਗੋ ਦੇ ਅਮੀਰ ਪਕਵਾਨਾਂ ਨੂੰ ਠੋਕਰ ਮਾਰ ਕੇ ਭਾਈ ਲਾਲੋ ਦੀ ਰੁਖੀ-ਸੁਖੀ ਪ੍ਰਵਾਨ ਕੀਤੀ ਅਤੇ ਜ਼ੋਰਦਾਰ ਸ਼ਬਦਾਂ ਵਿੱਚ ਉਨ੍ਹਾਂ ਦੀ ਵਕਾਲਤ ਕੀਤੀ।

**ਨੀਚਾ ਅੰਦਰਿ ਨੀਚ ਜਾਤਿ**
**ਨੀਚੀ ਹੂ ਅਤਿ ਨੀਚੁ॥**
**ਨਾਨਕ ਤਿਨ ਕੈ ਸੰਗਿ ਸਾਥਿ**
**ਵਡਿਆ ਸਿਉ ਕਿਆ ਰੀਸ॥**

*(ਅੰਗ 15)*

ਗੁਰੂ ਜੀ ਦੇ ਆਗਮਨ ਵੇਲੇ ਇਸਤਰੀ ਨੂੰ ਸ਼ਰੇਆਮ ਭੰਡਿਆ ਜਾ ਰਿਹਾ ਸੀ। ਗੁਰੂ ਨਾਨਕ ਜੀ ਪਹਿਲੇ ਧਰਮ ਆਗੂ ਸਨ ਜਿਨ੍ਹਾਂ ਨੇ ਇਸਤਰੀ ਨੂੰ ਬਰਾਬਰ ਦੇ ਰੁਤਬੇ ਨਾਲ ਨਿਵਾਜਿਆ।

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

*(ਅੰਗ 473)*

ਬਾਬੇ ਨਾਨਕ ਦਾ ਹਰ ਕਾਰਜ ਧਾਰਮਿਕ, ਸਮਾਜਿਕ ਆਰਥਿਕ ਤੇ ਰਾਜਨੀਤਿਕ ਪਖੋਂ ਲੋਕਾਂ ਨੂ ਖਾਲਸ ਵਾਤਾਵਰਨ ਦੇਣ ਸਬੰਧੀ ਸੀ। ਉਹ ਹਰ ਖੇਤਰ ਵਿੱਚ ਕ੍ਰਾਂਤੀਕਾਰੀ ਰੋਲ ਅਦਾ ਕਰ ਰਹੇ ਸਨ। ਇਥੋਂ ਤੱਕ ਕਿ ਬਾਬਰ ਵਰਗੇ ਹਮਲਾਵਰਾਂ ਨੂੰ ਵੀ ਸ਼ਰੇਆਮ ਭੰਡਿਆ। ਬਾਬਰ ਦੇ ਹਮਲੇ ਸਮੇਂ ਲੋਕਾਂ ਤੇ ਅੰਤਾਂ ਦੇ ਜ਼ੁਲਮ ਕੀਤੇ ਗਏ। ਗੁਰੂ ਜੀ ਨੇ ਸਖਤ ਸ਼ਬਦਾਂ ਵਿੱਚ ਵਿਰੋਧ ਕੀਤਾ ਅਤੇ ਬਾਬਰ ਦੀ ਫੌਜ ਨੂੰ ਪਾਪ ਦੀ ਜੰਞ ਤੱਕ ਵੀ ਕਿਹਾ।

**ਪਾਪ ਕੀ ਜੰਞ ਲੈ ਕਾਬਲਹੁ ਧਾਇਆ**
**ਜੋਰੀ ਮੰਗੈ ਦਾਨੁ ਵੇ ਲਾਲੋ॥**
**ਸਰਮੁ ਧਰਮੁ ਦੁਇ ਛਪਿ ਖਲੋਏ**
**ਕੂੜੁ ਫਿਰੈ ਪਰਧਾਨੁ ਵੇ ਲਾਲੋ॥**

ਇਸ ਦਰਿੰਦਗੀ ਦਾ ਉਲਾਂਭਾ ਰੱਬ ਨੂੰ ਦੇਣ ਤੋਂ ਵੀ ਨਹੀਂ ਟਲੇ:

**ਆਪੈ ਦੋਸੁ ਨ ਦੇਈ ਕਰਤਾ**
**ਜਮੁ ਕਰਿ ਮੁਗਲੁ ਚੜਾਇਆ॥**
**ਏਤੀ ਮਾਰ ਪਈ ਕੁਰਲਾਣੇ**
**ਤੈਂ ਕੀ ਦਰਦੁ ਨ ਆਇਆ॥**

*(ਅੰਗ 360)*

ਬਾਬੇ ਨਾਨਕੇ ਨੇ ਪੰਜ ਸੌ ਸਾਲ ਪਹਿਲਾਂ ਹੀ ਉਹ ਸੱਚ ਦੁਨੀਆਂ ਨੂੰ ਦੱਸ ਦਿੱਤਾ ਸੀ ਜੋ ਸਾਇੰਸ ਸਾਨੂੰ ਅੱਜ ਦੱਸਦੀ ਹੈ। ਪਹਿਲਾਂ ਮਨੁੱਖ ਕਹਿੰਦਾ ਸੀ ਧਰਤੀ, ਅਕਾਸ਼, ਪਤਾਲ, ਸੂਰਜ, ਚੰਨ ਇੱਕ ਇੱਕ ਹੀ ਹਨ ਪਰ ਧਰਮ ਵਿਗਿਆਨੀ ਨਾਨਕ ਨੇ ਪਹਿਲਾਂ ਹੀ ਦੱਸ ਦਿੱਤਾ ਸੀ :

**"ਧਰਤੀ ਹੋਰੁ ਪਰੈ ਹੋਰੁ ਹੋਰੁ॥"**

ਭਾਵ ਧਰਤੀ ਦਾ ਕੋਈ ਥਹੁ ਨਹੀਂ। ਇਸੇ ਤਰ੍ਹਾਂ

**"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥"**

ਭਾਵ ਲੱਖਾਂ ਹੀ ਪਾਤਾਲ ਹਨ ਅਤੇ ਅਕਾਸ਼ ਦੇ ਉਪਰ ਲੱਖਾਂ ਹੀ ਆਕਾਸ਼ ਹਨ। ਬਾਬੇ ਨਾਨਕ ਨੇ ਇਹ ਸੱਚ ਵੀ

**"ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ"**

ਜੋ ਵਿਗਿਆਨ ਅੱਜ ਦੱਸਦੀ ਹੈ। ਬਾਬੇ ਨਾਨਕ ਨੇ ਕਈ ਸਦੀਆਂ ਪਹਿਲਾਂ ਹੀ ਦੱਸ ਦਿੱਤਾ ਸੀ ਕਿਤਨੇ ਹੀ ਇੰਦਰ, ਚੰਦਰਮਾ ਤੇ ਸੂਰਜ ਹਨ ਅਤੇ ਕਿਤਨੇ ਹੀ ਮੰਡਲ ਤੇ ਦੇਸ਼ ਹਨ।

ਉਪਰੋਕਤ ਵਿਚਾਰ ਚਰਚਾ ਤੋਂ ਅਸੀਂ ਵੇਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਜ਼ਿੰਦਗੀ ਦੇ ਹਰ ਪਹਿਲੂ ਨੂੰ ਨੇੜਿਉਂ ਤੱਕਿਆ, ਮਹਿਸੂਸ ਕੀਤਾ ਅਤੇ ਜੋ-ਜੋ ਵੀ ਉਣਤਾਈਆਂ ਸਨ, ਉਹਲੇ ਸਨ, ਉਨ੍ਹਾਂ ਨੂੰ ਉਜਾਗਰ ਹੀ ਨਹੀਂ ਕੀਤਾ ਸਗੋਂ ਉਨ੍ਹਾਂ ਨੂੰ ਦਲੇਰੀ ਨਾਲ ਕ੍ਰਾਂਤੀਕਾਰੀ ਰੂਪ ਵਿੱਚ ਸ਼ਰੇਆਮ ਰੱਦ ਕੀਤਾ ਅਤੇ ਇਕ ਬਿਲਕੁਲ ਨਵਾਂ-ਨਰੋਆ ਖਾਲਸ ਸਮਾਜ/ਧਰਮ ਮਨੁੱਖਤਾ ਦੀ ਝੋਲੀ ਵਿੱਚ ਪਾਇਆ। ਇਸ ਤਰ੍ਹਾਂ ਨਾਲ ਉਹ ਇਕ ਯੁੱਗ ਪੁਰਸ਼ ਹੋ ਨਿਬੜੇ ਹਨ। ਜਿਸ ਦੀ ਜੋਤ ਨੇ ਇਨ੍ਹਾਂ ਸਮੇਤ ਦਸ ਜਾਮਿਆ ਵਿੱਚ ਇਨ੍ਹਾਂ ਦੇ ਸਿਰਜੇ ਹੋਏ ਨਿਰਮਲ ਪੰਥ ਨੂੰ ਪ੍ਰਫੁਲਤ ਕਰਨ ਵਿੱਚ ਆਪਣਾ-ਆਪਣਾ ਵਡੇਰਾ ਯੋਗਦਾਨ ਪਾਇਆ ਤੇ ਦਸਵੀਂ ਜੋਤ ਨੇ ਭਗਤੀ ਅਤੇ ਸ਼ਕਤੀ ਦੇ ਸੁਮੇਲ ਨੂੰ ਖਾਲਸਾ ਦਾ ਰੂਪ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗਿਆਰਵੀਂ ਜੋਤ ਮੰਨ ਕੇ, ਸਾਰੀ ਖਲਕਤ ਲਈ

**ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ॥**

ਦਾ ਹੁਕਮਨਾਵਾਂ ਜਾਰੀ ਕੀਤਾ। ਇਸ ਤਰ੍ਹਾਂ ਕਹਿ ਸਕਦੇ ਹਾਂ ਹਨੇਰੇ ਵਿੱਚ ਭਟਕ ਰਹੀ ਦੁਨੀਆਂ ਨੂੰ ਚਾਨਣ ਦਿਖਾਇਆ ਅਤੇ ਗੁਰਬਾਣੀ ਰਾਹੀਂ ਜੀਵਨ ਜਾਂਚ ਦੇ ਨਾਲ-ਨਾਲ ਹਰ ਪਹਿਲੂ ਦੀ ਜਾਣਕਾਰੀ ਦਿੱਤੀ ਗਈ ਹੈ। ਜੇ ਗਹੁ ਨਾਲ ਵਿਚਾਰ ਕਰੀਏ ਤਾਂ ਸਹਿਜੇ ਹੀ ਜਾਣ ਹੋ ਜਾਵੇਗਾ ਕਿ ਮਨੁੱਖੀ ਜ਼ਿੰਦਗੀ ਦੇ ਹਰ ਪਹਿਲੂ ਵਿੱਚ ਧਰਮ ਦੀ ਭੂਮਿਕਾ ਅਹਿਮ ਹੈ। ਧਰਮ ਦੀਆਂ ਸੀਮਾਵਾਂ ਹਰ ਖੇਤਰ ਨਾਲ ਜੁੜੀਆਂ ਹੋਈਆਂ ਹਨ। ਇਹੀ ਕਾਰਨ ਸੀ ਗੁਰੂ ਜੀ ਦੇ ਆਗਮਨ ਤੋਂ ਪਹਿਲਾਂ ਸਦੀਆਂ ਤੋਂ ਪੁਜਾਰੀ ਵਰਗ ਜਨਤਾ ਨੂੰ ਧਰਮ ਦੇ ਨਾਂ 'ਤੇ ਬਲੈਕ-ਮੇਲ ਕਰਦਾ ਆ ਰਿਹਾ ਸੀ, ਲੁੱਟ-ਕਸੁੱਟ ਕਰਦਾ ਆ ਰਿਹਾ ਸੀ, ਅਸਲੀਅਤ ਤੋਂ ਦੂਰ ਕਰਦਾ ਆ ਰਿਹਾ ਸੀ ਆਦਿ-ਆਦਿ। ਜਿਵੇਂ ਕਿ ਅਸੀਂ ਉਪਰ ਵਿਚਾਰ ਕੀਤੀ ਕਿ ਗੁਰੂ ਨਾਨਕ ਜੀ ਨੂੰ ਓਸ ਅਕਾਲ ਪੁਰਖ ਦੇ ਵਿਸ਼ੇਸ਼ ਦੂਤ ਜਾਂ ਰੱਬੀ ਅਵਤਾਰ ਵਜੋਂ ਧਰਤੀ 'ਤੇ ਭੇਜਿਆ ਸੀ ਤਾਂ ਕਿ ਹੋ ਰਹੇ ਇਸ ਅਨਰਥ ਨੂੰ ਵੇਖ ਕੇ, ਵਿਚਾਰ ਕੇ, ਦੁੱਧ ਦਾ ਦੁੱਧ ਪਾਣੀ ਦਾ ਪਾਣੀ ਕਰਕੇ ਜਨਤਾ ਨੂੰ ਦਸਿਆ ਜਾਵੇ। ਇਹੀ ਕੁਝ ਕੀਤਾ ਗੁਰੂ ਜੀ ਨੇ। ਸਭ ਤੋਂ ਵੱਧ ਉਨ੍ਹਾਂ ਦਾ ਧਿਆਨ ਧਰਮ ਦੇ ਨਾਂ 'ਤੇ ਕੀਤੇ ਜਾ ਰਹੇ ਫੋਕਟ ਕਰਮ-ਕਾਂਡਾਂ, ਪਾਖੰਡਾਂ ਆਦਿ 'ਤੇ ਗਿਆ। ਇਸ ਲਈ ਉਨ੍ਹਾਂ ਨੇ ਪੁਜਾਰੀਆਂ ਜਾਂ ਪੰਡਤਾਂ ਵਲੋਂ ਫੋਕਟ ਕਾਂਡਾਂ ਦੇ ਨਾਂ ਕੀਤੇ ਜਾ ਰਹੇ ਪਾਖੰਡਾਂ ਦਾ ਪਰਦਾ ਫਾਸ਼ ਕੀਤਾ। ਇਨ੍ਹਾਂ ਕਰਮ-ਕਾਂਡਾਂ ਨਾਲ ਜੁੜੀ ਹਰ ਚੀਜ਼ ਨੂੰ ਜ਼ੋਰਦਾਰ ਸ਼ਬਦਾਂ ਰਾਹੀਂ ਰੱਦ ਕੀਤਾ ਅਤੇ ਨਵੇਂ ਯੁੱਗ ਦੀ ਸ਼ੁਰੂਆਤ ਕੀਤੀ ਤੇ ਇਕ ਨਵੇਂ ਖਾਲਸ ਧਰਮ ਦਾ ਬਿਗਲ ਵਜਾਇਆ। ਭਾਵੇਂ ਉਨ੍ਹਾਂ ਦਾ ਸੰਦੇਸ਼ ਸਰਬ ਸਾਂਝਾ ਸੀ ਪਰ ਖਾਲਸੇ ਪੰਥ ਦੀ ਸਾਜਨਾ ਤੇ ਗਿਆਵੇ ' ਗੁਰੂ ਜੀ ਦੀ ਗੁਰਗੱਦੀ ਤੋਂ ਬਾਅਦ ਇਸ ਨੂੰ ਸਿਰਫ ਸਿੱਖ ਕੌਮ ਨਾਲ ਜੋ ਕੇ ਵੇਖਿਆ ਜਾਂਦਾ ਹੈ। ਇਸੀ ਨੂੰ ਧਿਆਨ ਵਿੱਚ ਰੱਖ ਕੇ ਅਸੀਂ ਵੇਖਦੇ ਹਾਂ ਕਿ 1708 ਈ: ਤੱਕ ਤਾਂ ਗੁਰੂਆਂ ਦੇ ਪ੍ਰਚਾਰ ਦਾ ਸਮਾਂ ਸੀ । ਫਿਰ ਇਕ ਦਹਾਕੇ ਦੇ ਕਰੀਬ ਬਾਬਾ ਬੰਦਾ ਬਹਾਦਰ ਦੀ ਰਹਿਨੁਮਾਈ ਰਹੀ। ਫਿਰ ਮੁਗਲਾਂ ਦੇ ਅਤਿਆਚਾਰਾਂ ਕਾਰਨ ਸਿੱਖ ਜੰਗਲਾਂ ਵਿੱਚ ਹੀ ਰਹੇ। ਫਿਰ ਰਣਜੀਤ ਸਿੰਘ ਦਾ ਰਾਜ ਆਇਆ ਜਿਸ ਵਿੱਚ (ਫਸਲੀ ਬਟੇਰੇ) ਭਾਵ ਮਤਲਬੀ ਸਿੱਖ ਤਾਂ ਬਣੇ ਪਰ ਸਿੱਖੀ ਲਈ ਕੋਈ ਕਾਰਜ ਨਹੀਂ ਹੋਇਆ। 1839 ਈ: ਵਿੱਚ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖਾਂ ਦੀ ਗਿਣਤੀ ਘੱਟਦੀ-ਘੱਟਦੀ ਇੱਕ ਕਰੋੜ ਤੋਂ ਘੱਟ ਕੇ 18 ਲੱਖ 70 ਹਜ਼ਾਰ (1861 ਈ: ਦੀ ਮਰਦਮ ਸ਼ੁਮਾਰੀ ਵਿੱਚ) ਰਹਿ ਗਈ ਸੀ। ਆਖਰ 1873 ਈ: ਵਿੱਚ ਅੰਮ੍ਰਿਤਸਰ ਸਿੰਘ ਸਭਾ ਬਣੀ ਜੋ ਸਿੱਖੀ ਨੂੰ ਪੂਰੀ ਤਰ੍ਹਾਂ ਸੇਧ ਨਾ ਦੇ ਸਕੀ ਅਤੇ 1879 ਈ: ਵਿੱਚ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਹੁਰਾਂ ਨੇ ਸਿੰਘ ਸਭਾ ਲਾਹੌਰ ਬਣਾਈ, ਜਿਸ ਨੇ ਸਿੱਖੀ ਦੀ ਡਿਗਦੀ ਸ਼ਾਖ ਨੂੰ ਬਚਾਇਆ। ਅੰਗਰੇਜ਼ੀ ਰਾਜ ਸੀ ਜਿਸ ਨੇ ਸਿੱਖੀ ਨੂੰ ਖੋਖਲਾ ਕਰਨ ਲਈ 'ਡੇਰਾਵਾਦ ਨੂੰ ਸੋਚੀ ਸਮਝੀ ਸਕੀਮ ਅਧੀਨ ਗੁਰੂ ਗ੍ਰੰਥ ਸਾਹਿਬ ਦੇ ਸ਼ਰੀਕ ਵਜੋਂ ਸਿੱਖੀ ਦੇ ਵਿਹੜੇ ਵਿੱਚ ਲਿਆ ਖੜ੍ਹਾ ਕਰ ਦਿੱਤਾ। ਸਿੰਘ ਸਭਾ ਲਹਿਰ ਨੇ ਗੁਰੂ ਨਾਨਕ ਦੇ ਸੰਦੇਸ਼ ਨੂੰ ਅਖਬਾਰਾਂ, ਪੁਸਤਕਾਂ, ਭਾਸ਼ਣਾਂ ਰਾਹੀਂ ਦੁਨੀਆਂ ਭਰ ਵਿੱਚ ਪੁੱਜਦਾ ਕੀਤਾ ਤੇ ਸਫਲਤਾ ਵੀ ਮਿਲੀ। 1901 ਈ: ਤੱਕ ਇਨ੍ਹਾਂ

ਗੁਰੂ ਜੀ ਦੇ ਸਮੇਂ, ਸਾਰੇ ਸਮਾਜ ਵਿੱਚ ਦੰਭੀ, ਪਾਖੰਡੀ, ਵਿਭਚਾਰੀ ਤੇ ਲੁੱਟ-ਕਸੁੱਟ ਵਾਲੇ ਲੋਕਾਂ ਦੀ ਸਰਦਾਰੀ ਸੀ। ਗੁਰੂ ਜੀ ਨੇ ਦਸਿਆ ਕਿ ਬ੍ਰਾਹਮਣ, ਕਾਜੀ ਤੇ ਜੋਗੀ ਤਿੰਨੇ ਵਰਗ ਹੀ ਸਮਾਜ 'ਤੇ ਭਾਰੂ ਹਨ ਜੋ ਲੋਕਾਂ ਨੂੰ ਭਰਮ ਜਾਲ ਵਿੱਚ ਫਸਾ ਕੇ ਸ਼ਰੇਆਮ ਲੁੱਟ ਰਹੇ ਹਨ ਉਨ੍ਹਾਂ ਨੂੰ ਕੋਈ ਰੋਕਣ ਵਾਲਾ ਨਹੀਂ ਹੈ। ਜੋ ਹਾਕਮ ਸ਼੍ਰੇਣੀ ਹੈ ਉਹ ਪਰਜਾ ਨੂੰ ਸੁਖ ਸਹੂਲਤਾਂ ਦੇਣ ਦੀ ਬਜਾਏ ਪਰਜਾ ਤੇ ਤਸੱਦਦ ਕਰਦੀ ਆ ਰਹੀ ਹੈ। ਇਹ ਸਪੱਸ਼ਟ ਸ਼ਬਦ ਵਿੱਚ ਕਹਿਣਾ ਯੋਗ ਹੋਵੇਗਾ ਕਿ ਧਾਰਮਿਕ, ਸਮਾਜਿਕ, ਰਾਜਨੀਤਕ ਪੱਖਾਂ ਤੋਂ ਸਮਾਜ ਵਿੱਚ ਕੂੜ ਭਾਵ ਅੰਧਕਾਰ ਫੈਲਿਆ ਹੋਇਆ ਸੀ।

**ਕਲਿ ਕਾਤੀ ਰਾਜੇ ਕਸਾਈ**
**ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ**
**ਦੀਸੈ ਨਾਹੀ ਕਹ ਚੜਿਆ॥**

*(ਅੰਗ 145)*

**ਕਾਦੀ ਕੂੜੁ ਬੋਲਿ ਮਲੁ ਖਾਇ॥**
**ਬ੍ਰਾਹਮਣ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥**
**ਤੀਨੇ ਓਜਾੜੇ ਕਾ ਬੰਧੁ॥**

*(ਅੰਗ 662)*

ਪੁਜਾਰੀ ਵਰਗ ਵਲੋਂ ਨੀਚ ਜਾਣੇ ਜਾਂਦੇ ਲੋਕਾਂ ਨੂੰ ਗੁਰੂ ਜੀ ਨੇ ਗਲ ਨਾਲ ਲਾਇਆ। ਮਲਿਕ ਭਾਗੋ ਦੇ ਅਮੀਰ ਪਕਵਾਨਾਂ ਨੂੰ ਠੋਕਰ ਮਾਰ ਕੇ ਭਾਈ ਲਾਲੋ ਦੀ ਰੁਖੀ-ਸੁਖੀ ਪ੍ਰਵਾਨ ਕੀਤੀ ਅਤੇ ਜ਼ੋਰਦਾਰ ਸ਼ਬਦਾਂ ਵਿੱਚ ਉਨ੍ਹਾਂ ਦੀ ਵਕਾਲਤ ਕੀਤੀ।

**ਨੀਚਾ ਅੰਦਰਿ ਨੀਚ ਜਾਤਿ**
**ਨੀਚੀ ਹੂ ਅਤਿ ਨੀਚੁ॥**
**ਨਾਨਕ ਤਿਨ ਕੈ ਸੰਗ ਸਾਥਿ**
**ਵਡਿਆ ਸਿਉ ਕਿਆ ਰੀਸ॥**

*(ਅੰਗ 15)*

ਗੁਰੂ ਜੀ ਦੇ ਆਗਮਨ ਵੇਲੇ ਇਸਤਰੀ ਨੂੰ ਸ਼ਰੇਆਮ ਭੰਡਿਆ ਜਾ ਰਿਹਾ ਸੀ। ਗੁਰੂ ਨਾਨਕ ਜੀ ਪਹਿਲੇ ਧਰਮ ਆਗੂ ਸਨ ਜਿਨ੍ਹਾਂ ਨੇ ਇਸਤਰੀ ਨੂੰ ਬਰਾਬਰ ਦੇ ਰੁਤਬੇ ਨਾਲ ਨਿਵਾਜਿਆ।

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

*(ਅੰਗ 473)*

ਬਾਬੇ ਨਾਨਕ ਦਾ ਹਰ ਕਾਰਜ ਧਾਰਮਿਕ, ਸਮਾਜਿਕ ਆਰਥਿਕ ਤੇ ਰਾਜਨੀਤਿਕ ਪਖੋਂ ਲੋਕਾਂ ਨੂ ਖਾਲਸ ਵਾਤਾਵਰਨ ਦੇਣ ਸਬੰਧੀ ਸੀ। ਉਹ ਹਰ ਖੇਤਰ ਵਿੱਚ ਕ੍ਰਾਂਤੀਕਾਰੀ ਰੋਲ ਅਦਾ ਕਰ ਰਹੇ ਸਨ। ਇਥੋਂ ਤੱਕ ਕਿ ਬਾਬਰ ਵਰਗੇ ਹਮਲਾਵਰਾਂ ਨੂੰ ਵੀ ਸ਼ਰੇਆਮ ਭੰਡਿਆ। ਬਾਬਰ ਦੇ ਹਮਲੇ ਸਮੇਂ ਲੋਕਾਂ ਤੇ ਔਤਾਂ ਦੇ ਜ਼ੁਲਮ ਕੀਤੇ ਗਏ । ਗੁਰੂ ਜੀ ਨੇ ਸਖਤ ਸ਼ਬਦਾਂ ਵਿੱਚ ਵਿਰੋਧ ਕੀਤਾ ਅਤੇ ਬਾਬਰ ਦੀ ਫੌਜ ਨੂੰ ਪਾਪ ਦੀ ਜੰਞ ਤੱਕ ਵੀ ਕਿਹਾ।

**ਪਾਪ ਕੀ ਜੰਞ ਲੈ ਕਾਬਲਹੁ ਧਾਇਆ**
**ਜੋਰੀ ਮੰਗੈ ਦਾਨੁ ਵੇ ਲਾਲੋ॥**
**ਸਰਮੁ ਧਰਮੁ ਦੁਇ ਛਪਿ ਖਲੋਏ**
**ਕੂੜੁ ਫਿਰੈ ਪਰਧਾਨੁ ਵੇ ਲਾਲੋ॥**

ਇਸ ਦਰਿੰਦਗੀ ਦਾ ਉਲਾਂਭਾ ਰੱਬ ਨੂੰ ਦੇਣ ਤੋਂ ਵੀ ਨਹੀਂ ਟਲੇ:

**ਆਪੈ ਦੋਸੁ ਨ ਦੇਈ ਕਰਤਾ**
**ਜਮੁ ਕਰਿ ਮੁਗਲੁ ਚੜਾਇਆ॥**
**ਏਤੀ ਮਾਰ ਪਈ ਕੁਰਲਾਣੇ**
**ਤੈਂ ਕੀ ਦਰਦੁ ਨ ਆਇਆ॥**

*(ਅੰਗ 360)*

ਬਾਬੇ ਨਾਨਕੇ ਨੇ ਪੰਜ ਸੌ ਸਾਲ ਪਹਿਲਾਂ ਹੀ ਉਹ ਸੱਚ ਦੁਨੀਆਂ ਨੂੰ ਦੱਸ ਦਿੱਤਾ ਸੀ ਜੋ ਸਾਇੰਸ ਸਾਨੂੰ ਅੱਜ ਦੱਸਦੀ ਹੈ। ਪਹਿਲਾਂ ਮਨੁੱਖ ਕਹਿੰਦਾ ਸੀ ਧਰਤੀ, ਅਕਾਸ਼, ਪਤਾਲ, ਸੂਰਜ, ਚੰਨ ਇੱਕ ਇੱਕ ਹੀ ਹਨ ਪਰ ਧਰਮ ਵਿਗਿਆਨੀ ਨਾਨਕ ਨੇ ਪਹਿਲਾਂ ਹੀ ਦੱਸ ਦਿੱਤਾ ਸੀ :

**"ਧਰਤੀ ਹੋਰੁ ਪਰੈ ਹੋਰੁ ਹੋਰੁ॥"**

ਭਾਵ ਧਰਤੀ ਦਾ ਕੋਈ ਥਹੁ ਨਹੀਂ। ਇਸੇ ਤਰ੍ਹਾਂ

**"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥"**

ਭਾਵ ਲੱਖਾਂ ਹੀ ਪਾਤਾਲ ਹਨ ਅਤੇ ਅਕਾਸ਼ ਦੇ ਉਪਰ ਲੱਖਾਂ ਹੀ ਆਕਾਸ਼ ਹਨ। ਬਾਬੇ ਨਾਨਕ ਨੇ ਇਹ ਸੱਚ ਵੀ

**"ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ"**

ਜੋ ਵਿਗਿਆਨ ਅੱਜ ਦੱਸਦੀ ਹੈ। ਬਾਬੇ ਨਾਨਕ ਨੇ ਕਈ ਸਦੀਆਂ ਪਹਿਲਾਂ ਹੀ ਦੱਸ ਦਿੱਤਾ ਸੀ ਕਿਤਨੇ ਹੀ ਇੰਦਰ, ਚੰਦਰਮਾ ਤੇ ਸੂਰਜ ਹਨ ਅਤੇ ਕਿਤਨੇ ਹੀ ਮੰਡਲ ਤੇ ਦੇਸ਼ ਹਨ।

ਉਪਰੋਕਤ ਵਿਚਾਰ ਚਰਚਾ ਤੋਂ ਅਸੀਂ ਵੇਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਜ਼ਿੰਦਗੀ ਦੇ ਹਰ ਪਹਿਲੂ ਨੂੰ ਨੇੜਿਉਂ ਤੱਕਿਆ, ਮਹਿਸੂਸ ਕੀਤਾ ਅਤੇ ਜੋ-ਜੋ ਵੀ ਉਣਤਾਈਆਂ ਸਨ, ਉਹਲੇ ਸਨ, ਉਨ੍ਹਾਂ ਨੂੰ ਉਜਾਗਰ ਹੀ ਨਹੀਂ ਕੀਤਾ ਸਗੋਂ ਉਨ੍ਹਾਂ ਨੂੰ ਦਲੇਰੀ ਨਾਲ ਕ੍ਰਾਂਤੀਕਾਰੀ ਰੂਪ ਵਿੱਚ ਸ਼ਰੇਆਮ ਰੱਦ ਕੀਤਾ ਅਤੇ ਇਕ ਬਿਲਕੁਲ ਨਵਾਂ-ਨਰੋਆ ਖਾਲਸ ਸਮਾਜ/ਧਰਮ ਮਨੁੱਖਤਾ ਦੀ ਝੋਲੀ ਵਿੱਚ ਪਾਇਆ। ਇਸ ਤਰ੍ਹਾਂ ਨਾਲ ਉਹ ਇਕ ਯੁੱਗ ਪੁਰਸ਼ ਹੋ ਨਿਬੜੇ ਹਨ। ਜਿਸ ਦੀ ਜੋਤ ਨੇ ਇਨ੍ਹਾਂ ਸਮੇਤ ਦਸ ਜਾਮਿਆ ਵਿੱਚ ਇਨ੍ਹਾਂ ਦੇ ਸਿਰਜੇ ਹੋਏ ਨਿਰਮਲ ਪੰਥ ਨੂੰ ਪ੍ਰਫੁਲਤ ਕਰਨ ਵਿੱਚ ਆਪਣਾ-ਆਪਣਾ ਵਡੇਰਾ ਯੋਗਦਾਨ ਪਾਇਆ ਤੇ ਦਸਵੀਂ ਜੋਤ ਨੇ ਭਗਤੀ ਅਤੇ ਸ਼ਕਤੀ ਦੇ ਸੁਮੇਲ ਨੂੰ ਖਾਲਸਾ ਦਾ ਰੂਪ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗਿਆਰਵੀਂ ਜੋਤ ਮੰਨ ਕੇ, ਸਾਰੀ ਖਲਕਤ ਲਈ

**ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ॥**

ਦਾ ਹੁਕਮਨਾਵਾਂ ਜਾਰੀ ਕੀਤਾ। ਇਸ ਤਰ੍ਹਾਂ ਕਹਿ ਸਕਦੇ ਹਾਂ ਹਨੇਰੇ ਵਿੱਚ ਭਟਕ ਰਹੀ ਦੁਨੀਆਂ ਨੂੰ ਚਾਨਣ ਦਿਖਾਇਆ ਅਤੇ ਗੁਰਬਾਣੀ ਰਾਹੀਂ ਜੀਵਨ ਜਾਂਚ ਦੇ ਨਾਲ-ਨਾਲ ਹਰ ਪਹਿਲੂ ਦੀ ਜਾਣਕਾਰੀ ਦਿੱਤੀ ਗਈ ਹੈ। ਜੇ ਗਹੁ ਨਾਲ ਵਿਚਾਰ ਕਰੀਏ ਤਾਂ ਸਹਿਜੇ ਹੀ ਜਾਣ ਹੋ ਜਾਵੇਗਾ ਕਿ ਮਨੁੱਖੀ ਜ਼ਿੰਦਗੀ ਦੇ ਹਰ ਪਹਿਲੂ ਵਿੱਚ ਧਰਮ ਦੀ ਭੂਮਿਕਾ ਅਹਿਮ ਹੈ। ਧਰਮ ਦੀਆਂ ਸੀਮਾਵਾਂ ਹਰ ਖੇਤਰ ਨਾਲ ਜੁੜੀਆਂ ਹੋਈਆਂ ਹਨ। ਇਹੀ ਕਾਰਨ ਸੀ ਗੁਰੂ ਜੀ ਦੇ ਆਗਮਨ ਤੋਂ ਪਹਿਲਾਂ ਸਦੀਆਂ ਤੋਂ ਪੁਜਾਰੀ ਵਰਗ ਜਨਤਾ ਨੂੰ ਧਰਮ ਦੇ ਨਾਂ 'ਤੇ ਬਲੈਕ-ਮੇਲ ਕਰਦਾ ਆ ਰਿਹਾ ਸੀ, ਲੁੱਟ-ਕਸੁੱਟ ਕਰਦਾ ਆ ਰਿਹਾ ਸੀ, ਅਸਲੀਅਤ ਤੋਂ ਦੂਰ ਕਰਦਾ ਆ ਰਿਹਾ ਸੀ ਆਦਿ-ਆਦਿ। ਜਿਵੇਂ ਕਿ ਅਸੀਂ ਉਪਰ ਵਿਚਾਰ ਕੀਤੀ ਕਿ ਗੁਰੂ ਨਾਨਕ ਜੀ ਨੂੰ ਓਸ ਅਕਾਲ ਪੁਰਖ ਦੇ ਵਿਸ਼ੇਸ਼ ਦੂਤ ਜਾਂ ਰੱਬੀ ਅਵਤਾਰ ਵਜੋਂ ਧਰਤੀ 'ਤੇ ਭੇਜਿਆ ਸੀ ਤਾਂ ਕਿ ਹੋ ਰਹੇ ਇਸ ਅਨਰਥ ਨੂੰ ਵੇਖ ਕੇ, ਵਿਚਾਰ ਕੇ, ਦੁੱਧ ਦਾ ਦੁੱਧ ਪਾਣੀ ਦਾ ਪਾਣੀ ਕਰਕੇ ਜਨਤਾ ਨੂੰ ਦਸਿਆ ਜਾਵੇ। ਇਹੀ ਕੁਝ ਕੀਤਾ ਗੁਰੂ ਜੀ ਨੇ। ਸਭ ਤੋਂ ਵੱਧ ਉਨ੍ਹਾਂ ਦਾ ਧਿਆਨ ਧਰਮ ਦੇ ਨਾਂ 'ਤੇ ਕੀਤੇ ਜਾ ਰਹੇ ਫੋਕਟ ਕਰਮ-ਕਾਡਾਂ, ਪਾਖੰਡਾਂ ਆਦਿ 'ਤੇ ਗਿਆ। ਇਸ ਲਈ ਉਨ੍ਹਾਂ ਨੇ ਪੁਜਾਰੀਆਂ ਜਾਂ ਪੰਡਤਾਂ ਵਲੋਂ ਫੋਕਟ ਕਾਡਾਂ ਦੇ ਨਾਂ ਕੀਤੇ ਜਾ ਰਹੇ ਪਾਖੰਡਾਂ ਦਾ ਪਰਦਾ ਫਾਸ਼ ਕੀਤਾ। ਇਨ੍ਹਾਂ ਕਰਮ-ਕਾਡਾਂ ਨਾਲ ਜੁੜੀ ਹਰ ਚੀਜ਼ ਨੂੰ ਜ਼ੋਰਦਾਰ ਸ਼ਬਦਾਂ ਰਾਹੀਂ ਰੱਦ ਕੀਤਾ ਅਤੇ ਨਵੇਂ ਯੁੱਗ ਦੀ ਸ਼ੁਰੂਆਤ ਕੀਤੀ ਤੇ ਇਕ ਨਵੇਂ ਖਾਲਸ ਧਰਮ ਦਾ ਬਿਗਲ ਵਜਾਇਆ। ਭਾਵੇਂ ਉਨ੍ਹਾਂ ਦਾ ਸੰਦੇਸ਼ ਸਰਬ ਸਾਂਝਾ ਸੀ ਪਰ ਖਾਲਸੇ ਪੰਥ ਦੀ ਸਾਜਨਾ ਤੇ ਗਿਆਵੇਂ ' ਗੁਰੂ ਜੀ ਦੀ ਗੁਰਗੱਦੀ ਤੋਂ ਬਾਅਦ ਇਸ ਨੂੰ ਸਿਰਫ ਸਿੱਖ ਕੌਮ ਨਾਲ ਜੋ ਕੇ ਵੇਖਿਆ ਜਾਂਦਾ ਹੈ। ਇਸੀ ਨੂੰ ਧਿਆਨ ਵਿੱਚ ਰੱਖ ਕੇ ਅਸੀਂ ਵੇਖਦੇ ਹਾਂ ਕਿ 1708 ਈ: ਤੱਕ ਤਾਂ ਗੁਰੂਆਂ ਦੇ ਪ੍ਰਚਾਰ ਦਾ ਸਮਾਂ ਸੀ । ਫਿਰ ਇਕ ਦਹਾਕੇ ਦੇ ਕਰੀਬ ਬਾਬਾ ਬੰਦਾ ਬਹਾਦਰ ਦੀ ਰਹਿਨੁਮਾਈ ਰਹੀ। ਫਿਰ ਮੁਗਲਾਂ ਦੇ ਅਤਿਆਚਾਰਾਂ ਕਾਰਨ ਸਿੱਖ ਜੰਗਲਾਂ ਵਿੱਚ ਹੀ ਰਹੇ। ਫਿਰ ਰਣਜੀਤ ਸਿੰਘ ਦਾ ਰਾਜ ਆਇਆ ਜਿਸ ਵਿੱਚ (ਫਸਲੀ ਬਟੇਰੇ) ਭਾਵ ਮਤਲਬੀ ਸਿੱਖ ਤਾਂ ਬਣੇ ਪਰ ਸਿੱਖੀ ਲਈ ਕੋਈ ਕਾਰਜ ਨਹੀਂ ਹੋਇਆ। 1839 ਈ: ਵਿੱਚ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖਾਂ ਦੀ ਗਿਣਤੀ ਘੱਟਦੀ-ਘੱਟਦੀ ਇੱਕ ਕਰੋੜ ਤੋਂ ਘੱਟ ਕੇ 18 ਲੱਖ 70 ਹਜ਼ਾਰ (1861 ਈ: ਦੀ ਮਰਦਮ ਸ਼ੁਮਾਰੀ ਵਿੱਚ) ਰਹਿ ਗਈ ਸੀ। ਆਖਰ 1873 ਈ: ਵਿੱਚ ਅੰਮ੍ਰਿਤਸਰ ਸਿੰਘ ਸਭਾ ਬਣੀ ਜੋ ਸਿੱਖੀ ਨੂੰ ਪੂਰੀ ਤਰ੍ਹਾਂ ਸੇਧ ਨਾ ਦੇ ਸਕੀ ਅਤੇ 1879 ਈ: ਵਿੱਚ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਹੁਰਾਂ ਨੇ ਸਿੰਘ ਸਭਾ ਲਾਹੌਰ ਬਣਾਈ, ਜਿਸ ਨੇ ਸਿੱਖੀ ਦੀ ਡਿਗਦੀ ਸ਼ਾਖ ਨੂੰ ਬਚਾਇਆ। ਅੰਗਰੇਜ਼ੀ ਰਾਜ ਸੀ ਜਿਸ ਨੇ ਸਿੱਖੀ ਨੂੰ ਖੋਖਲਾ ਕਰਨ ਲਈ 'ਡੇਰਾਵਾਦ ਨੂੰ ਸੋਚੀ ਸਮਝੀ ਸਕੀਮ ਅਧੀਨ ਗੁਰੂ ਗ੍ਰੰਥ ਸਾਹਿਬ ਦੇ ਸ਼ਰੀਕ ਵਜੋਂ ਸਿੱਖੀ ਦੇ ਵਿਹੜੇ ਵਿੱਚ ਲਿਆ ਖੜ੍ਹਾ ਕਰ ਦਿੱਤਾ। ਸਿੰਘ ਸਭਾ ਲਹਿਰ ਨੇ ਗੁਰੂ ਨਾਨਕ ਦੇ ਸੰਦੇਸ਼ ਨੂੰ ਅਖਬਾਰਾਂ, ਪੁਸਤਕਾਂ, ਭਾਸ਼ਨਾਂ ਰਾਹੀਂ ਦੁਨੀਆਂ ਭਰ ਵਿੱਚ ਪੁੱਜਦਾ ਕੀਤਾ ਤੇ ਸਫਲਤਾ ਵੀ ਮਿਲੀ। 1901 ਈ: ਤੱਕ ਇਨ੍ਹਾਂ

ਦੋਨੋਂ ਜੋਧਿਆਂ ਦੀ ਮੌਤ ਹੋ ਬਾਅਦ ਹੌਲੀ-ਹੌਲੀ ਡੇਰਾਵਾਦ, ਪਾਖੰਡਵਾਦ ਫੇਰ ਪੈਰ ਪਸਾਰਨ ਲੱਗਾ ਤੇ ਅੱਜ ਹਾਲਾਤ ਉਹੀ ਬਣੇ ਹੋਏ ਹਨ ਜੋ ਗੁਰੂ ਨਾਨਕ ਦੇਵ ਜੀ ਦੇ ਆਗਮਨ ਮੌਕੇ ਸਨ। ਜਿਨ੍ਹਾਂ ਫੋਕਟ ਕਰਮ-ਕਾਂਡਾਂ ਨੂੰ ਰੱਦ ਕੀਤਾ ਸੀ ਉਹੀ ਫੋਕਟ ਕਰਮ-ਕਾਂਡ ਅਸੀਂ ਸ਼ਰੇਆਮ ਕਰਦੇ ਆ ਰਹੇ ਹਾਂ। ਬ੍ਰਿਪਰਵਾਦੀ ਰੀਤਾਂ ਵਿੱਚ ਉਸੇ ਤਰ੍ਹਾਂ ਉਲਝੇ ਹੋਏ ਹਾਂ। ਪੁਜਾਰੀਆਂ ਦੀਆਂ ਮੋਮੋਠਗਣੀਆਂ ਵਿੱਚ ਫਸੇ ਹੋਏ ਇਕ ਅਕਾਲ ਪੁਰਖ ਦੀ ਹੋਂਦ ਨੂੰ ਭੁੱਲ ਚੁੱਕੇ ਹਾਂ। ਜੁਗੋ-ਜੁਗ ਅਟੱਲ ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਘਰ ਦੇ ਵੱਡੇ ਬਜ਼ੁਰਗ ਵਜੋਂ ਕਬੂਲ ਕੀਤਾ ਹੋਇਆ ਹੈ ਪਰ ਉਸ ਦੇ ਸੰਦੇਸ਼ ਤੋਂ ਆਨੇ ਬਹਾਨੇ ਮੁਨਕਰ ਹੋ ਚੁੱਕੇ ਹਾਂ। ਬਿਪਰਵਾਦੀ ਰੀਤਾਂ ਵਿੱਚ ਫਸੇ ਹੋਏ ਹਾਂ।

ਅਖੀਰ ਵਿੱਚ ਤੱਤਸਾਰ ਵਜੋਂ ਪੇਸ਼ ਕਰਦਿਆਂ ਕਹਿ ਸਕਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ "ਛੋਡੀਲੇ ਪਾਖੰਡਾ" ਦਾ ਨਾਹਰਾ ਮਨੁੱਖਤਾ ਨੂੰ ਦਿੱਤਾ ਸੀ, ਜਿਸ ਵਿੱਚ ਸਮੁੱਚੀ ਫਿਲਾਸਫੀ ਜੋ ਗੁਰੂ ਜੀ ਦੀ ਹੈ, ਸਮੋਈ ਹੋਈ ਹੈ। ਕੀ ਰੀਤੀ-ਰਿਵਾਜ਼ਾਂ, ਕੀ ਵਹਿਮ-ਭਰਮ, ਕਰਮ-ਕਾਂਡ, ਤਿੱਥ-ਤਿਉਹਾਰ, ਰਹਿਣ-ਸਹਿਣ ਭਾਵ ਜੀਵਨ ਦੀ ਸਮੁੱਚੀ ਕਾਰਗੁਜ਼ਾਰੀ ਛਿੱਪੀ ਹੋਈ ਹੈ। ਇਨ੍ਹਾਂ ਦੀ ਦਸਵੀਂ ਜੋਤ ਤੱਕ ਇਥੀ ਫਿਲਾਸਫੀ ਤੇ ਡੱਟ ਕੇ ਪਹਿਰਾ ਦਿੱਤਾ ਤੇ ਆਖੀਰ ਵਿੱਚ ਦਸਵੀਂ ਜੋਤ ਨੇ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜਲਾਇਆ ਤੇ ਹਰ ਸਿੱਖ ਨੂੰ, ਇਨ੍ਹਾਂ ਦੀਆਂ ਸਿਖਿਆਵਾਂ 'ਤੇ ਚੱਲਣ ਦਾ ਹੁਕਮ ਜਾਰੀ ਕੀਤਾ ਸੀ। ਪਰ ਅਫਸੋਸ ਕਿ ਅੱਜ ਅਸੀਂ ਗੁਰੂਆਂ ਦੇ ਇਸ ਸੰਦੇਸ਼ ਤੋਂ ਮੁਨਕਰ ਹੁੰਦੇ ਜਾ ਰਹੇ ਹਾਂ ਅਤੇ ਉਹੀ ਕੁਝ ਕਰ ਰਹੇ ਹਾਂ ਜਿਨ੍ਹਾਂ ਦੇ ਖਿਲਾਫ ਬਾਬੇ ਨਾਨਕ ਇਕੱਲੇ ਨੇ ਹੀ ਬੀੜਾ ਚੁਕਿਆ ਸੀ ਅਤੇ ਇਕ ਨਵੇਂ ਯੁੱਗ ਦੀ ਸ਼ੁਰੂਆਤ ਨਾਲ ਨਵਾਂ ਨਿਰਮਲ ਪੰਥ ਸਾਡੀ ਝੋਲੀ ਪਾਇਆ ਸੀ। ਅਫਸੋਸ ਨਾਲ ਇਹ ਸ਼ਬਦ ਲਿਖਣੇ ਪੈ ਰਹੇ ਹਨ ਕਿ ਅੱਜ ਅਸੀਂ ਵੀ ਉਥੇ ਦੇ ਉਥੇ ਹੀ ਖੜੇ ਹਾਂ। 9465216530

— 0 —

## ਜੁਗੋ-ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੋਚੀ ਸਮਝੀ ਚਾਲ ਅਧੀਨ ਬੇਅਦਬੀ ਦੀ ਘੋਰ ਨਿੰਦਾ

ਗਿਆਰਵੇਂ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਰੀ ਮਨੁੱਖਤਾ ਦੇ ਸਾਂਝੇ ਹਨ ਤੇ ਸਰਬ ਸਾਂਝਾ ਸੰਦੇਸ਼ ਸਾਰੀ ਮਨੁੱਖਤਾ ਨੂੰ ਦਿੰਦੇ ਹਨ। ਇਹ ਸ਼ਬਦ ਬਹੁਤ ਹੀ ਭਰੇ ਹੋਏ ਮਨ ਨਾਲ ਲਿਖਣੇ ਪੈ ਰਹੇ ਹਨ ਕਿ ਕੁਝ ਸ਼ਰਾਰਤੀ ਅਨਸਰਾਂ ਨੇ ਸਿਰਫ ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁਚਾਉਣ ਲਈ ਪਹਿਲਾ ਇਕ ਜੂਨ 2015 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਚੋਰੀ ਕਰ ਲਈ ਸੀ। ਅਜੇ ਉਹ ਸ਼ਰਾਰਤੀ ਅਨਸਰ ਫੜੇ ਵੀ ਨਹੀਂ ਗਏ ਸਨ ਕਿ ਸਤੰਬਰ/ਅਕਤੂਬਰ 2015 ਦੌਰਾਨ ਗੁਰੂ ਜੀ ਦੇ ਪਵਿੱਤਰ ਅੰਗ ਪਾੜ ਕੇ ਗਲੀਆਂ ਵਿੱਚ ਖਿਲਾਰੇ ਗਏ। ਅਜੇ ਹੇ ਘਿਨਾਉਣੇ ਕਾਰਜ ਦੀ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਘੋਰ ਨਿੰਦਾ ਕਰਦੇ ਹਨ। ਦੁਨੀਆਂ ਭਰ ਵਿੱਚ ਵਸਦੇ ਸਿੱਖਾਂ, ਮੁਸਲਮਾਨ ਭਾਈ ਚਾਰੇ, ਹਿੰਦੂ ਵੀਰਾਂ-ਭੈਣਾਂ ਨੇ ਵੀ ਸ਼ਾਂਤ ਮਈ ਧਰਨੇ ਦਿੱਤੇ ਮੁਜ਼ਾਹਰੇ ਕੀਤੇ। ਅਖਬਾਰਾਂ, ਇੰਟਰਨੈੱਟ ਆਦਿ ਤੇ ਇਸ ਘਟਨਾ ਦੀ ਨਿੰਦਾ ਕੀਤੀ ਹੈ ਅਤੇ ਸਰਬ-ਸਾਂਝੀਵਾਲਤਾ ਦੀ ਮਿਸਾਲ ਪੇਸ਼ ਕੀਤੀ ਹੈ। ਜਿਥੇ ਹਰ ਸਿੱਖ ਦਾ ਹਿਰਦਾ ਝੰਜੋੜਿਆ ਗਿਆ ਹੈ, ਉਥੇ ਮੁਸਲਮਾਨ ਭਾਈ ਚਾਰੇ ਦੀ ਭੂਮਿਕਾ ਵੀ ਬੇਹੱਦ ਸ਼ਲਾਘਾਯੋਗ ਹੈ ਤੇ ਪੰਜਾਬ ਵਿਚਲੇ ਹਿੰਦੂ ਭਾਈਚਾਰੇ ਨੇ ਵੀ ਇੱਕ ਜੁਟਤਾ ਦਾ ਦਾ ਸੰਦੇਸ਼ ਦਿੱਤਾ ਹੈ।

ਭਾਵੇਂ ਇਹ ਅਤਿ ਕੋਝੀ ਹਰਕਤ ਹੈ ਜੋ ਕਿ ਸਿੱਖੀ ਨੂੰ ਇੱਕ ਚੈਲੰਜ ਹੈ ਪਰ ਇੱਕ ਗੱਲ ਚਿਟੇ ਦਿਨ ਵਾਗੂੰ ਸਾਫ਼ ਹੋ ਗਈ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਰੀ ਮਨੁੱਖਤਾ ਦੇ ਸਰਬ-ਸਾਂਝੇ ਸ਼ਬਦ ਗੁਰੂ ਹਨ, ਇਨ੍ਹਾਂ ਦੀ ਕਿਸੇ ਤਰ੍ਹਾਂ ਦੀ ਵੀ ਬੇਅਦਬੀ ਆਦਿ ਦੁਨੀਆਂ ਭਰ ਦੇ ਲੋਕ ਕਿਸੇ ਹਾਲਤ ਵਿੱਚ ਬਰਦਾਸ਼ਤ ਨਹੀਂ ਕਰਨਗੇ। ਇਸ ਲਈ ਵਿਰੋਧੀ ਅਨਸਰਾਂ ਨੂੰ ਇਹ ਸਮਝਣਾ ਪਵੇਗਾ ਕਿ ਉਨ੍ਹਾਂ ਦਾ ਮਾੜਾ ਦੌਰ ਸ਼ੁਰੂ ਹੋ ਚੁੱਕਾ ਹੈ।

*ਮੁੱਖ ਸੰਪਾਦਕ*

ਕਿਸ਼ਤ ਨੰ: 8
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇ

## ਸ਼

ਕ੍ਰਿਤ: ਗਿਆਨੀ ਦਿੱਤ ਸਿੰਘ ਜੀ

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।*

*ਮੁੱਖ ਸੰਪਾਦਕ*

ਇਸ ਸੰਸਾਰ ਦੇ ਪ੍ਰਾਣੀ ਆਪਣੇ ਸੁਖਾਂ ਦੇ ਵਾਸਤੇ ਸੰਤ, ਦੇਵਤਾ ਤੇ ਮੜੀ ਮਸਾਣੀ ਆਦਿਕਾਂ ਦੀ ਅਰਾਧਨ ਕਹਿੰਦੇ ਹਨ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜਿਹਾ ਕਹਿੰਦੇ ਹਨ। ਯਥਾ:-

### ਜੈਤਸਰੀ ਮਹਲਾ ੫

ਰੇ ਮਨ ਤਾ ਕਉ ਧਿਆਈਐ ਸਭ ਬਿਧਿ ਜਾ ਕੈ ਹਾਥਿ॥
ਰਾਮ ਨਾਮ ਧਨੁ ਸੰਚੀਐ ਨਾਨਕ ਨਿਬਹੈ ਸਾਥਿ॥

ਅੰਗ ੭੦੪

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਮਨ ਤੂੰ ਉਸ ਅਕਾਲ ਪੁਰਖ ਦਾ ਅਰਾਧਨ ਕਰ ਜਿਸ ਦੇ ਹਥ ਵਿਚ ਤੇਰੀਆਂ ਸਾਰੀਆਂ ਵਿਧੀਆਂ ਹਨ ਅਤੇ ਉਨ੍ਹਾਂ ਦੇ ਸਿੱਧ ਕਰਨ ਨਾਲ ਤੇਰੇ ਸਾਰੇ ਮਨੋਰਥ ਪੂਰੇ ਕਰ ਸਕਦਾ ਹੈ। ਪ੍ਰੰਤੂ ਤੂੰ ਜੋ ਸੰਸਾਰਕ ਸੁਖਾਂ ਦੇ ਪ੍ਰਾਪਤ ਕਰਨ ਲਈ ਧਨ ਆਦਿਕ ਦਾ ਸੰਚਨ ਕਰਦਾ ਹੈਂ, ਸੋ ਕੇਵਲ ਦੁਖ ਦਾ ਸਾਧਨ ਹੈ ਇਸ ਵਾਸਤੇ ਤੂੰ ਅਕਾਲ ਪੁਰਖ ਦੇ ਅਰਾਧਨ ਦਾ ਧਨ ਸੰਚਨ ਕਰ ਜੋ ਤੇਰੇ ਨਾਲ ਸਦਾ ਹੀ ਲੋਕ ਪਰਲੋਕ ਵਿੱਚ ਸਹਾਈ ਰਹੇਗਾ ਅਰ ਸਰਬ ਸੁੱਖ ਦੇਵੇਗਾ।

ਕਿਆ ਇਸ ਸ਼ਬਦ ਪਰ ਵਿਸ਼ਵਾਸ਼ ਰੱਖਣ ਵਾਲੇ ਮਹਾਤਮਾਂ ਭੀ ਕਿਸੇ ਹੋਰ ਯਤਨ ਵਿੱਚ ਪੈ ਕੇ ਆਪਣੇ ਆਪ ਨੂੰ ਦੁਖ ਦਾ ਭਾਗੀ ਬਨਾਉਣਗੇ?

ਇਸ ਸੰਸਾਰ ਦੇ ਜੀਵਾਂ ਦਾ ਇਹ ਪ੍ਰਕ੍ਰਿਤਕ ਸੁਭਾਵ ਹੈ, ਜੋ ਮਨ ਬਚ ਕਰਕੇ ਉਨ੍ਹਾਂ ਬਾਤਾਂ ਦਾ ਹੀ ਉੱਦਮ ਕਰਦੇ ਹਨ, ਜਿਨ੍ਹਾਂ ਦੁਆਰੇ ਇਸ ਦੇਹੀ ਦੀ ਪਾਲਨਾ ਹੋਵੇ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਤਾਈਂ ਇਹ ਉਪਦੇਸ਼ ਕਰਦੇ ਹਨ, ਯਥਾ:-

### ਬਿਹਾਗੜੇ ਕੀ ਵਾਰ ਮਹਲਾ ੫

ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥

ਅੰਗ ੫੫੪

ਇਸ ਮਨੋਹਰ ਸਲੋਕ ਦਾ ਭਾਵ ਇਹ ਹੈ ਕਿ ਹੇ ਜੀਵ ਜਿਸ ਸਰੀਰ ਵਿਚ ਰਹਿ ਕੇ ਤੇਰੇ ਰਿਦੇ ਵਿੱਚ ਅਕਾਲ ਪੁਰਖ ਦਾ ਧਿਆਨ ਅਤੇ ਮੁਖ ਵਿੱਚ ਉਸ ਦਾ ਨਾਮ ਵਸਦਾ ਹੈ, ਤੂੰ ਉਸੇ ਦੇਹੀ ਨੂੰ ਅਕਾਲ ਪੁਰਖ ਦਾ ਸਿਮਰਨ ਕਰਦਾ ਹੋਇਆ ਪਾਲਨ ਕਰ, ਅਰਥਾਤ ਜਿਸ ਦੇਹੀ ਵਿੱਚ ਅਕਾਲ ਤੋਂ ਬੇਮੁਖ ਹੋ ਕੇ ਤੂੰ ਵਿਕਾਰਾਂ ਦੀ ਵਲ ਪਰਵਿਰਤ ਹੋਵੇਂ, ਅਜੇਹੀ ਦੇਹੀ ਦਾ ਪਾਲਨ ਕਰਨਾ ਭੀ ਪਾਪਾਂ ਦੀ ਬਿਰਧੀ ਦਾ ਕਾਰਨ ਹੈ।

ਇਸ ਸਲੋਕ ਦੇ ਵਿਚਾਰਨ ਵਾਲੇ ਮਹਾਤਮਾਂ ਪੁਰਖ ਆਪਣੇ ਸਰੀਰ ਦਾ ਪਾਲਨ ਅਕਾਲ ਪੁਰਖ ਦੇ ਅਰਾਧਨ ਦੀ ਇੱਛਾ ਨਾਲ ਕਰਨਗੇ, ਕਿੰਤੂ ਉਹ ਨਿਰਾ ਖਾ ਕੇ ਪੇਟ ਵਧਾਕੇ ਸੰਸਾਰਕ ਵਿਕਾਰਾਂ ਲਈ ਹੀ ਆਪਣਾ ਜੀਵਨ ਨਹੀਂ ਸਮਝਣਗੇ।

ਇਸ ਸੰਸਾਰ ਦੇ ਬਹੁਤ ਸਾਰੇ ਆਦਮੀ ਉੱਦਮ ਨੂੰ ਛੱਡਕੇ ਨਿਰੇ ਵਿਰਕਤ ਹੋ ਬੈਠਦੇ ਹਨ ਅਰ ਆਖਦੇ ਹਨ ਕਿ ਜਿਸ ਪ੍ਰਮਾਤਮਾ ਨੇ ਸਰੀਰ ਦਿੱਤਾ ਹੈ, ਸੋਈ ਇਸ ਲਈ ਭੋਜਨ ਭੀ ਦੇਵੇਗਾ, ਇਸ ਵਾਸਤੇ ਸਾਡਾ ਮੁੱਖ ਪਰਯੋਜਨ ਇਹੋ ਹੈ, ਜੋ ਸਾਰੇ ਕਾਰੋ ਬਾਰ ਨੂੰ ਛਡ ਕੇ ਇਕ ਅਕਾਲ

(ਅੰਗ ੫੨੨)

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਜੀਵ ਤੂੰ ਇਸ ਸੰਸਾਰ ਪਰ ਆ ਕੇ ਉੱਤਮ ਕਰ, ਜਿਸ ਕਰਕੇ ਸੰਪੂਰਨ ਸੁਖਾਂ ਦੀ ਸਮੱਗਰੀ ਨੂੰ ਪਰਾਪਤ ਕਰਕੇ ਸੁਖਾਂ ਦਾ ਭੋਗ ਕਰੇਂ, ਇਸੀ ਤਰ੍ਹਾਂ ਦੂਸਰੀ ਵਲ ਅਕਾਲ ਪੁਰਖ ਦਾ ਅਰਾਧਨ ਕਰ, ਜਿਸ ਦੇ ਕਰਦਿਆਂ ਤੂੰ ਉਸ ਨਾਲ ਜਾਇ ਮਿਲੇਂ ਅਤੇ ਤੇਰੀ ਸਾਰੀ ਚਿੰਤਾ ਦੂਰ ਹੋ ਜਾਏ।

ਇਸ ਸ਼ਬਦ ਦੇ ਤੱਤ ਵਿਚਾਰਨ ਵਾਲੇ ਮਹਾਤਮਾਂ ਜਾਣ ਸਕਦੇ ਹਨ ਕਿ ਇਸ ਪਰਾਣੀ ਨੂੰ ਸੰਸਾਰ ਪਰ ਆ ਕੇ ਕੀ ਕਰਨਾ ਯੋਗ ਹੈ?

ਇਸ ਸੰਸਾਰ ਦੇ ਬਹੁਤ ਸਾਰੇ ਜੀਵ ਹਰ ਇਕ ਕਾਰਜ ਦੇ ਆਰੰਭ ਵਿੱਚ ਕਿਸੇ ਨਾ ਕਿਸੇ ਦੇਵਤਾ ਦਾ ਅਰਾਧਨ ਕਰਦੇ ਹਨ, ਜੈਸਾ ਕਿ ਕਈ ਪੁਰਖ ਜਦ ਕੋਈ ਕੰਮ ਕਰਨਾ ਚਾਹੁੰਦੇ ਹਨ, ਤਦ ਗਨੇਸ਼ ਜੀ ਦੀ ਪੂਜਨ ਕਰਕੇ ਉਸ ਕਾਰਜ ਦੇ ਬਿਘਨਾਂ ਦੀ ਸਮਾਪਤੀ ਚਾਹੁੰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਪਰਾਣੀਆਂ ਲਈ ਵਿਘਨ ਦੇ ਦੂਰ ਕਰਨ ਵਾਸਤੇ ਇਹ ਉਪਦੇਸ਼ ਕਰਦੇ ਹਨ, ਯਥਾ:-

***ਗੂਜਰੀ ਕੀ ਵਾਰ ਮਹਲਾ ੫***

ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ॥
ਨਾਨਕ.ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ॥

(ਅੰਗ ੫੨੪)

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਨੇ ਇਹ ਉਪਦੇਸ਼ ਕੀਤਾ ਹੈ ਕਿ ਹੇ ਵਡੇ ਭਾਗਾਂ ਵਾਲੇ ਪੁਰਖੋ ! ਤੁਸੀਂ ਉਸ ਪਰਮਾਤਮਾ ਦਾ ਸਿਮਰਨ ਕਰੋ ਜੋ ਸੰਪੂਰਨ ਜਗਤ ਵਿੱਚ ਇਕ ਰਸ ਬਿਆਪਕ ਹੈ, ਜਿਸ ਦੇ ਅਰਾਧਨ ਕਰਨੇ ਕਰਕੇ ਸਾਰੇ ਬਿਘਨ ਦੂਰ ਹੋ ਸਕਦੇ ਹਨ ਅਰਥਾਤ ਸਾਰੇ ਬਿਘਨਾਂ ਦੇ ਨਾਸ ਕਰਨ ਲਈ ਇਕ ਅਕਾਲ ਪੁਰਖ ਦਾ ਅਰਾਧਨ ਹੀ ਅਤਿਅੰਤ ਕਰਕੇ ਮੁਖ ਸਮਝਣਾ ਯੋਗ ਹੈ।

ਕਿਆ ਇਸ ਸ਼ਬਦ ਪਰ ਪੱਕਾ ਵਿਸ਼ਵਾਸ਼ ਰਖਣ ਵਾਲੇ ਸਿੰਘ ਭਾਈ ਭੀ ਆਪਣੇ ਕੰਮ ਕਾਰ ਦੇ ਆਰੰਭ ਸਮੇਂ ਵਿੱਚ ਗਨੇਸ਼ ਆਦਿਕ ਦੀ ਵਿਘਣ ਹਰਤਾ ਜਾਣ ਕੇ ਪੂਜਾ ਕਰਨਗੇ ?

ਇਸ ਸੰਸਾਰ ਦਾ ਹਰ ਇਕ ਪ੍ਰਾਣੀ ਸੁਖ ਦਾ ਅਭਲਾਖੀ ਹੈ ਸਾਰੇ ਜੀਵ ਸੁਖ ਦਾ ਹੀ ਉਪਾਉ ਕਰਦੇ ਹਨ ਜਿਸ ਤੇ ਆਪਨੇ ਤਨ ਮਨ ਨੂੰ ਸੀਤਲ ਕਰਨ ਜਾਨਦੇ ਹਨ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਦੇ ਸੁਖ ਪ੍ਰਾਪਤ ਅਤੇ ਸੀਤਲ ਰਿਦਾ ਕਰਨੇ ਲਈ ਇਹ ਉਪਦੇਸ਼ ਕਰਦੇ ਹਨ। ਯਥਾ:-

***ਗੂਜਰੀ ਕੀ ਵਾਰ ਮਹਲਾ ੫***

ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ॥
ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ॥

(ਅੰਗ ੩੨੧)

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਭਾਈ ਤੇਰੇ ਤਾਈਂ ਉਠਦਿਆਂ ਬਹਿੰਦਿਆਂ ਅਤੇ ਸੁੱਤੇ ਪਿਆਂ ਸੋਈ ਸੁਖ ਦਾ ਸਾਧਨ ਹੈ, ਜੋ ਤੂੰ ਅਕਾਲ ਪੁਰਖ ਦੀ ਪ੍ਰਾਰਥਨਾ ਕਰਕੇ ਆਪਣੀ ਆਤਮਾ ਨੂੰ ਸ਼ੁੱਧ ਕਰੇਗਾ, ਜਿਸ ਦੇ ਕਰਨੇ ਤੇ ਤੇਰਾ ਤਨ ਅਤੇ ਮਨ ਤਿੰਨਾਂ ਤਾਪਾਂ ਦੀ ਅੱਗ ਨੂੰ ਬੁਝਾ ਕੇ ਸ਼ਾਂਤਿ ਨੂੰ ਪਰਾਪਤ ਹੋਵੇਗਾ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਜਨ ਭੀ ਆਪਣੇ ਸੁਖ ਪਰਾਪਤ ਦੇ ਲਈ ਕਿਸੇ ਹੋਰ ਦਾ ਅਰਾਧਨ ਕਰਨਗੇ?

ਇਸ ਸੰਸਾਰ ਦੇ ਪਰਾਣੀ ਅਕਾਲ ਪੁਰਖ ਦਾ ਅਰਾਧਨ ਕਿਸੇ ਨ ਕਿਸੇ ਵਿਸ਼ੇਸ਼ ਸਮਯ ਪਰ ਕਰਦੇ ਹਨ, ਜੈਸਾ ਕਿ ਕੋਈ ਪੰਜ ਵੇਲੇ ਯਾ ਕੋਈ ਤਿੰਨ ਵੇਲੇ, ਇਸੇ ਤਰ੍ਹਾਂ ਕੋਈ ਕਿਸੇ ਸੁਖ ਅਤੇ ਦੁਖ ਦੇ ਸਮਯ ਪਰ ਉਸ ਦਾ ਸਿਮਰਨ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਸ ਦਾ ਇਹ ਉਪਾਉ ਪਰਗਟ ਕਰਦੇ ਹਨ, ਯਥਾ:-

***ਗਉੜੀ ਕੀ ਵਾਰ ਮਹਲਾ ੫***

ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ॥
ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ॥੨॥

ਅੰਗ ੧੪੨੯

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਜੀਵ ਜਿਸ ਪ੍ਰਮਾਤਮਾ ਦੇ ਸਿਮਰਨ ਕਰਨ ਤੇ ਹੀ ਤੇਰੇ ਸਾਰੇ ਸੰਕਟ ਦੂਰ ਹੋ ਜਾਂਦੇ ਹਨ ਅਤੇ ਅਨੰਦ ਵਿੱਚ ਤੇਰਾ ਨਿਵਾਸ ਹੋ ਜਾਂਦਾ ਹੈ, ਤਾਂਤੇ ਉਸ ਨੂੰ ਆਪਣੇ ਚਿੱਤ ਵਿੱਚ ਸਿਮਰਨ ਕਰ ਤੇ ਉਸ ਦਾ ਇਕ ਖਿਨ ਮਾਤਰ ਭੀ ਵਿਸਾਰਨਾ ਠੀਕ ਨਹੀਂ ਹੈ। ਇਸ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਕੋਈ ਬਾਲਕ ਪਤੰਗ ਉਡਾਉਂਦਾ ਹੋਇਆ ਨਾਲ ਦੇ ਬਾਲਕ ਨਾਲ ਸਭ ਬਿਵਹਾਰ ਕਰਦਾ ਭੀ ਆਪਣੇ ਮਨ ਨੂੰ ਉਸ ਤੇ ਉਪਰਾਮ ਨਹੀਂ ਕਰਦਾ

ਇਸ ਪ੍ਰਕਾਰ ਮਹਾਤਮਾ ਪੁਰਖ ਸੰਸਾਰ ਦੇ ਸਾਰੇ ਕੰਮ ਕਰਦੇ ਭੀ ਅਕਾਲ ਪੁਰਖ ਤੇ ਬੇਮੁਖ ਨ ਹੋਣ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਸਿੰਘ ਭੀ ਅਕਾਲ ਪੁਰਖ ਤੋਂ ਬੇਮੁਖ ਹੋਣਗੇ?

ਬਹੁਤ ਸਾਰੇ ਸੰਸਾਰਕ ਜੀਵਾਂ ਦਾ ਇਹ ਸੁਭਾਵ ਹੈ ਜੋ ਉਹ ਕਿਸੇ ਨਾ ਕਿਸੇ ਦੇ ਵਾਸਤੇ ਕੋਈ ਨ ਕੋਈ ਵਸਤੂ ਪਰਦਾਨ ਕਰਦੇ ਹਨ ਹਰ ਉਸ ਨੂੰ ਸੁਖਣਾ ਜਾਣਕੇ ਕਿਸੇ ਨ ਕਿਸੇ ਜਗ੍ਹਾ ਪਰ ਚੜ੍ਹਾਕੇ ਦੇਵਤਾ ਪੂਜਨ ਆਖਦੇ ਹਨ ਅਰ ਆਖਦੇ ਹਨ ਕਿ ਇਹ ਦੇਵਤਾ ਸਾਡੇ ਮਨਾਂ ਦੇ ਮਨੋਰਥ ਸਿੱਧ ਕਰੇਗਾ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜਿਹੇ ਨਿਸਚੇ ਵਾਲੇ ਪੁਰਖਾਂ ਪ੍ਰਤਿ ਇਹ ਉਪਦੇਸ਼ ਕਰਦੇ ਹਨ। ਯਥਾ:-

***ਗਉੜੀ ਮਹਲਾ ੫***

ਕਰਣ ਕਾਰਨ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਈ॥ ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥

ਅੰਗ ੨੭੬

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਸਾਰੀ ਸ੍ਰਿਸ਼ਟੀ ਦੇ ਕਰਨੇ ਵਾਲਾ ਅਤੇ ਸਭ ਦੇ ਕਾਰਜਾਂ ਨੂੰ ਸਿੱਧ ਕਰਨ ਵਾਲਾ ਇਕੋ ਪਰਮਾਤਮਾਂ ਹੈ, ਜਿਸ ਦੇ ਬਿਨਾਂ ਦੂਸਰਾ ਹੋਰ ਕੋਈ ਭੀ ਨਹੀਂ ਹੈ, ਪ੍ਰੰਤੂ ਉਹ ਪ੍ਰਮਾਤਮਾਂ ਕਿਸੇ ਖਾਸ ਮਕਾਨ ਵਿੱਚ ਬੰਦ ਨਹੀਂ ਬੈਠਾ ਕਿੰਤੂ ਉਹ ਸਾਰੇ ਸੰਸਾਰ ਵਿੱਚ ਬਿਆਪਕ ਹੈ ਅਰਥਾਤ ਜਲ ਪ੍ਰਿਥਵੀ ਅਤੇ ਅਕਾਸ਼ ਆਦਿਕ ਤੱਤਾਂ ਵਿੱਚ ਪਰੀ ਪੂਰਨ ਬਿਰਾਜਮਾਨ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਸਜਣ ਭੀ ਉਸ ਨੂੰ ਦੂਰ ਜਾਣਕੇ ਹੋਰ ਦੇ ਅਰਾਧਨ ਵਿੱਚ ਭੇਟਾ ਕਰਨਗੇ ?

ਇਹਨਾਂ ਸੰਸਾਰਕ ਜੀਵਾਂ ਦੇ ਅਕਾਲ ਪੁਰਖ ਨੂੰ ਭੀ ਹੋਰਨਾਂ ਵਸਤੂਆਂ ਦੇ ਸਮਾਨ ਇਕ ਅਲਪੱਗ ਅਤੇ ਪਲਛਿੰਨ ਵਸਤੂ ਜਾਣਕੇ ਕਿਸੇ ਖਾਸ ਦੇਸ਼ ਅਤੇ ਕਾਲ ਵਿੱਚ ਜਾਨ ਲੀਤਾ ਹੈ। ਜੈਸਾ ਕਿ ਹਿੰਦੂ ਲੋਗ ਪੂਰਬ ਅਤੇ ਮੁਸਲਮਾਨ ਪਸਚਮ ਵਲ ਪਰਮੇਸ਼ਰ ਦਾ ਟਿਕਾਨਾਂ ਸਮਝਦੇ ਹਨ ਅਤੇ ਇਸ ਪ੍ਰਕਾਰ ਸਮੇਂ-ਸਮੇਂ ਪਰ ਉਸ ਦਾ ਜਨਮ ਮੰਨਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਇਹ ਉਪਦੇਸ਼ ਕਰਦੇ ਹਨ। ਯਥਾ:-

***ਗਉੜੀ ਮਹਲਾ ੫***

ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ॥
ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ॥

ਅੰਗ ੨੯੯

ਇਸ ਪਵਿੱਤਰ ਸਲੋਕ ਦਾ ਭਾਵ ਇਹ ਹੈ ਕਿ ਚਾਰ ਕੂਟਾਂ ਅਤੇ ਚੌਦਾਂ ਲੋਕਾਂ ਵਿੱਚ ਅਕਾਲ ਪੁਰਖ ਪਰੀ ਪੂਰਨ ਹੈ, ਪ੍ਰੰਤੂ ਕਿਸੇ ਜਗਾ ਪਰ ਭੀ ਘਟ ਨਹੀਂ ਪਾਇਆ ਜਾਂਦਾ। ਕਿੰਤੂ ਜਿਸ ਪਰਕਾਰ ਉਹ ਆਪ ਪਰੀ ਪੂਰਨ ਹੈ, ਇਸੇ ਪ੍ਰਕਾਰ ਉਸ ਦੇ ਕੰਮ ਭੀ ਪੂਰੇ ਹਨ। ਅਰਥਾਤ ਉਸ ਦੀ ਰਚਨਾਂ ਦੇ ਨਿਯਮ ਭੀ ਉਸੀ ਤਰਾਂ ਪੂਰਨ ਹਨ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਚਾਰੇ ਧਾਮਾਂ ਲਈ ਯਤਨ ਕਰਨਗੇ ਯਾ ਮੱਕੇ ਆਦਿਕ ਸਥਾਨਾਂ ਨੂੰ ਖ਼ੁਦਾ ਦਾ ਘਰ ਜਾਨਣਗੇ?

ਸਾਡੇ ਦੇਸ ਦੇ ਬਹੁਤ ਸਾਰੇ ਆਦਮੀਆਂ ਨੇ ਆਪਣੀ ਜ਼ਿੰਦਗੀ ਦਾ ਫਲ ਅਰ ਮਾਨਸ

ਜਨਮ ਦਾ ਲਾਹਾ ਚਾਰ ਪਿਆਲੇ ਸ਼ਰਾਬ ਦੇ ਪੀਕੇ ਮੂੰਹ ਦੇ ਬਦਬੂ ਅਰ ਜੀਭ ਤੇ ਥੁਲਥਲਾ ਪਨ ਅਤੇ ਅੱਖਾਂ ਵਿੱਚ ਬੇਹੋਸ਼ੀ ਕਰਨਾ ਹੀ ਜਾਤਾ ਹੋਇਆ ਹੈ, ਅਰ ਜਿਤਨਾ ਚਿਰ ਇਸ ਪੇਟ ਦੇ ਥੈਲੇ ਵਿੱਚ ਬੋਤਲ ਨਿਵਾਸ ਨਹੀਂ ਕਰ ਲੈਂਦੇ, ਉਤਨਾ ਚਿਰ ਉਨ੍ਹਾਂ ਦੇ ਮੂੰਹ ਐਉਂ ਨਜ਼ਰੀਂ ਆਉਂਦੇ ਹਨ, ਜਿਸ ਤਰ੍ਹਾਂ ਕੁੱਛੜੋਂ ਕੁੜੀ ਮਰ ਗਈ ਵਾਲੀ ਇਸਤਰੀ ਦਾ ਹੁੰਦਾ ਹੈ।

ਖਾਸ ਕਰਕੇ ਸਾਡੇ ਕਈ ਸਿੰਘ ਭਾਈਆਂ ਵਿੱਚ ਤਾਂ ਇਸ ਮਦਰਾ ਦੇ ਮਦ ਨੂੰ ਚੌਦਾਂ ਰਤਨਾਂ ਵਿਚੋਂ ਅੱਵਲ ਨੰਬਰ ਦਾ ਸਮਝਿਆ ਹੋਇਆ ਹੇ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜੇਹੇ ਸ਼ਰਾਬੀਆਂ ਦੀ ਖਰਾਬੀ ਦੂਰ ਕਰਨ ਲਈ ਇਹ ਉਪਦੇਸ਼ ਕਰਦੇ ਹਨ: ਯਥਾ:-

***ਬਿਹਾਗੜੇ ਕੀ ਵਾਰੰ ਮਹਲਾ ੩***

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥ ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥ ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥ ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥ ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥ ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥ ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ॥੧॥

(ਅੰਗ ੫੫੪)

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਸੰਸਾਰਕ ਮਦਰਾ ਦੇ ਪਿਆਰੇ ਪੁਰਖੋ ! ਇਹ ਮਦਰਾ ਜੋ ਇਕ ਮਨੁੱਖ ਨੇ ਸੁਰਾਹੀ ਯਾ ਬੋਤਲ ਭਰਕੇ ਲਿਆਇਆ ਸੀ ਅਤੇ ਅਗੇ ਤੁਹਾਡਾ ਗਲਾਸ ਉਸ ਵਿਚੋਂ ਪੂਰਨ ਕਰ ਦਿੱਤਾ, ਜਿਸ ਨੂੰ ਪੀਕੇ ਤੁਸੀਂ ਆਪਣੀ ਬੁਧਿ ਨੂੰ ਖੋ ਬੈਠਦੇ ਹੋ। ਸੋ ਇਹ ਤੁਹਾਡੀ ਮਹਾਂ ਮੂਰਖਤਾ ਹੈ, ਕਿਉਂਕਿ ਜਿਸ ਦੇ ਪੀਣੇ ਤੇ ਤੁਹਾਡੀ ਅਕਲ ਨਾਸ ਹੋ ਜਾਏ ਅਤੇ ਉਸ ਵਿੱਚ ਸ਼ੁਦਾਈ ਪੁਣਾ ਆ ਜਾਵੇ, ਜਿਸ ਦਾ ਫਲ ਇਹ ਹੋਵੇ ਕਿ ਆਪਣਾ ਕਰ ਪਰਾਇਆ ਪਹਿਚਾਨਣ ਦੀ ਭੀ ਹੋਸ਼ ਨਾ ਰਹੇ ਅਤੇ ਮਾਲਕ ਵਲੋਂ ਭੀ ਧੱਕਿਆ ਜਾਵੇ ਅਰ ਸਗੋਂ ਆਪਣੇ ਮਾਲਕ ਨੂੰ ਭੀ ਭੁਲਾ ਬੈਠੇ : ਜਿਸ ਦਾ ਫਲ ਤੁਹਾਨੂੰ ਉਸ ਅਕਾਲ ਪੁਰਖ ਦੀ ਦਰਗਾਹ ਵਿੱਚ ਦੁਖ ਦੀ ਸਜ਼ਾ ਮਿਲਣੇ ਦਾ ਰਸਤਾ ਹੈ। ਸੋ ਤੁਸਾਂ ਕਿਥੋਂ ਤਕ ਹੋਵੇ, ਉਸ ਝੂਠੀ ਸ਼ਰਾਬ ਨੂੰ ਨਾ ਪਾਨ ਕਰੋ, ਪ੍ਰੰਤੂ ਜੇ ਤੁਸੀਂ ਸੱਚੀ ਮਦ ਨੂੰ ਪੀਣਾ ਹੈ, ਤਾਂ ਸਚਾਈ ਦਾ ਪੀਵੋ, ਜਿਸ ਤੇ ਤੁਹਾਡੇ ਆਤਮਾਂ ਵਿੱਚ ਸਤਿ ਹੀ ਪੂਰਨ ਹੋ ਜਾਏ ਅਤੇ ਅਕਾਲ ਪੁਰਖ ਦੀ ਸ਼ਰਨ ਨੂੰ ਪ੍ਰਾਪਤ ਹੋਵੇ।

ਤਾਂਤੇ ਤੁਸੀਂ ਸਦਾ ਹੀ ਉਸ ਅਕਾਲ ਪੁਰਖ ਦੇ ਰੰਗਾਂ ਵਿੱਚ ਮਗਨ ਰਹੋ। ਜਿਸ ਤੇ ਉਸ ਦੀ ਦਰਗਾਹ ਵਿੱਚ ਕਬੂਲ ਹੋਵੇ। ਇਸ ਤੋਂ ਬਿਨ੍ਹਾਂ ਹੋਰ ਕੋਈ ਰਸਤਾ ਨਹੀਂ ਹੈ, ਜਿਸ ਤੇ ਤੁਸੀਂ ਇਹ ਲੋਕ ਅਤੇ ਪ੍ਰਲੋਕ ਵਿੱਚ ਅਕਾਲ ਪੁਰਖ ਦੇ ਸਾਹਮਣੇ ਖੜੇ ਅੱਛੇ ਪ੍ਰਤੀਤ ਹੋਵੇ।

ਆਸ਼ਾ ਹੈ ਜੇ ਸਾਡੇ ਗਟਮਟ ਕਰਕੇ ਗੁਟਕਾਉਣ ਵਾਲੇ ਖਾਲਸਾ ਭਾਈ ਇਸ ਸ਼ਬਦ ਨੂੰ ਪੜ੍ਹਕੇ ਸ਼ਰਮਾਉਣਗੇ।

ਇਸ ਸੰਸਾਰ ਪਰ ਬਹੁਤ ਸਾਰੇ ਸੰਸਾਰਕ ਜੀਵ ਆਉਂਦੇ ਹਨ, ਅਤੇ ਆਪਣੀ ਆਯੂ ਪੂਰੀ ਕਰਕੇ ਇਸ ਸੰਸਾਰ ਤੋਂ ਚਲੇ ਜਾਂਦੇ ਹਨ, ਪ੍ਰੰਤੂ ਉਨ੍ਹਾਂ ਦਾ ਆਉਣਾ ਅਤੇ ਜਾਣਾ ਕਿਸੇ ਪ੍ਰਕਾਰ ਲਾਭਦਾਇਕ ਨਹੀਂ ਸਮਝਿਆ ਜਾਂਦਾ, ਇਸ ਵਾਸਤੇ ਸੱਚਾ ਆਉਣਾ ਉਨ੍ਹਾ ਮਹਾਤਮਾਂ ਦਾ ਹੈ, ਜਿਨ੍ਹਾਂ ਨੇ ਇਸ ਸੰਸਾਰ ਪਰ ਆ ਕੇ ਆਪਣੇ ਆਪਨੂੰ ਜਾਣਿਆ ਹੈ, ਜਿਸ ਪਰ ਗੁਰੂ ਜੀ ਇਹ ਕਥਨ ਕਰਦੇ ਹਨ, ਯਥਾ:-

***ਗਉੜੀ ਮਹਲਾ ੫***

ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ॥
ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ॥
(ਅੰਗ ੨੫੨)

ਇਸ ਪਵਿੱਤਰ ਸਲੋਕ ਦਾ ਭਾਵ ਇਹ ਹੈ ਕਿ ਜਿਨਾਂ ਮਹਾਤਮਾਂ ਪੁਰਖਾਂ ਨੇ ਆਪਣੇ ਆਤਮਾ ਦੇ ਗਿਆਨ ਰੂਪੀ ਰਸ ਨੂੰ ਪਰਾਪਤ ਕਰ ਲੀਤਾ ਹੈ, ਉਨ੍ਹਾਂ ਨੇ ਅਕਾਲ ਪੁਰਖ ਦੇ ਆਨੰਦ ਨੂੰ ਨਿਰਯਤਨ ਹੀ ਜਾਣ ਲੀਤਾ ਹੈ, ਜਿਸ ਤੇ ਹੋਰ ਸਾਰੇ ਰਸ ਉਨ੍ਹਾਂ ਦੀ ਦ੍ਰਿਸ਼ਟੀ ਵਿੱਚ ਕੁ-ਰੱਸ ਹੋ ਗਏ ਹਨ ਅਤੇ ਉਹ ਪੁਰਖ ਇਸ ਸੰਸਾਰ ਪਰ ਧੰਨ ਹਨ ਅਤੇ ਉਨ੍ਹਾਂ ਦਾ ਜਨਮ ਭੀ ਸਫਲਾ ਸਮਝਣਾ ਚਾਹੀਦਾ ਹੈ। ਇਸ ਤੇ ਬਿਨ੍ਹਾਂ ਹੋਰ ਜੀਵ ਜੈਸੇ ਆਏ ਤੈਸੇ ਹੀ ਚਲੇ ਗਏ ਸਮਝੇ ਜਾਂਦੇ ਹਨ।

ਪਿਆਰੇ ਪਾਠਕ ਇਸ ਸੰਸਾਰ ਪਰ ਆ ਕੇ ਆਪਣੇ ਆਤਮਾ ਦੇ ਗਿਆਨ ਦੁਆਰੇ ਪਰਮਾਤਮਾਂ ਦੇ ਆਨੰਦ ਨੂੰ ਪਰਾਪਤ ਕਰਨ ਜਿਸ ਤੇ ਉਹ ਆਪਣੇ ਜਨਮ ਨੂੰ ਸਫਲਾ ਕਰ ਸਕਣ।

ਸਾਡੇ ਬਹੁਤ ਸਾਰੇ ਭਾਈ ਇਸ ਸੰਸਾਰ ਵਿੱਚ ਅਜੇਹੇ ਹਨ, ਜੋ ਸੰਸਾਰਕ ਨਿੰਦਾ ਅਤੇ ਉਸਤਤ ਪਿਛੇ ਡਰਕੇ ਆਪਣੇ ਧਰਮ ਦੇ ਪਾਲਣੋਂ ਅਤੇ ਅਕਾਲ ਪੁਰਖ ਦੀ ਆਗਿਆ ਪਾਲਣੋਂ ਡਰ ਜਾਂਦੇ ਹਨ ਅਤੇ ਜਿਨ੍ਹਾਂ ਬਾਤਾਂ ਨੂੰ ਉਹ ਪਾਪ ਸਮਝਦੇ ਹਨ ਉਨ੍ਹਾਂ ਨੂੰ ਹੀ ਕਰਨਾ ਪਸੰਦ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਮਹਾਰਾਜ ਜੀ ਅਜੇਹੇ ਪੁਰਖਾਂ ਵਾਸਤੇ ਇਹ ਉਪਦੇਸ਼ ਕਰਦੇ ਹਨ, ਯਥਾ:-

***ਰਾਮਕਲੀ ਕੀ ਵਾਰ ਮਹਲਾ ੫***

ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ॥ ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥

(ਅੰਗ ੯੬੩)

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਅਕਾਲ ਪੁਰਖ ਸੰਸਾਰਕ ਨਿੰਦਿਆ ਅਤੇ ਉਸਤਤੀ ਦਾ ਜੋ ਖਿਆਲ ਹੈ, ਸੋ ਮੈਂ ਸਾਰਾ ਹੀ ਤਿਆਗ ਕਰ ਦਿੱਤਾ ਹੈ, ਜਿਸ ਦੀ ਮੈਂ ਕੁਝ ਭੀ ਪਰਵਾਹ ਨਹੀਂ ਕੀਤੀ ਹੈ, ਜਿਸ ਦਾ ਕਾਰਨ ਇਹ ਹੇ ਕਿ ਮੈਨੇ ਸਾਰੇ ਸਾਕ, ਜੋ ਸੰਸਾਰਕ ਹਨ, ਸੋ ਸੱਚੇ ਨਹੀਂ ਪਾਏ , ਇਸ ਵਾਸਤੇ ਮੈਂ ਆਪਨੇ ਆਤਮਾਂ ਵਿੱਚ ਆਪ ਨੂੰ ਹੀ ਸੱਚਾ ਜਾਣਕੇ ਆਪਦਾ ਪੱਲਾ ਪਕੜਿਆ ਹੈ, ਅਤੇ ਹੋਰ ਸੰਸਾਰਕ ਵਾਸ਼ਨਾ ਦਾ ਤਿਆਗ ਕੀਤਾ ਹੈ।

ਕਿਆ ਇਸ ਸ਼ਬਦ ਨੂੰ ਮੰਨਣ ਵਾਲੇ ਪਿਆਰੇ ਭਾਈ ਕਦੇ ਝੂਠੇ ਸੱਜਣਾਂ ਪਰ, ਜੋ ਇਸ ਰਸ ਨਹੀਂ ਰਹਿੰਦੇ, ਨਿਰਭਰ ਕਰਨਗੇ?

***ਚਲਦਾ***

— 0 —

***98159-85559***

# ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਊ ਮਨੁ ਲੀਣਾ

*ਬਲਬੀਰ ਸਿੰਘ ਬੋਲੀ*

ਭਗਤ ਨਾਮ ਦੇਵ ਜੀ ਭਗਤੀ ਲਹਿਰ ਦੇ ਉਹ ਚਮਕਦੇ ਸਿਤਾਰੇ ਸਨ, ਜਿਨ੍ਹਾਂ ਨੇ ਨਾ ਕੇਵਲ ਮਹਾਰਾਸ਼ਟਰ ਵਿੱਚ ਹੀ, ਸਗੋਂ ਭਾਰਤ ਦੇ ਹੋਰਨਾਂ ਇਲਾਕਿਆਂ (ਉੱਤਰ ਪ੍ਰਦੇਸ਼, ਗੁਜਰਾਤ, ਰਾਜਸਥਾਨ ਅਤੇ ਪੰਜਾਬ) ਵਿੱਚ ਪ੍ਰਸਿੱਧੀ ਤੇ ਹਰਮਨ ਪਿਆਰਤਾ ਹਾਸਲ ਕੀਤੀ ਸੀ। ਇਸ ਦਾ ਸਬੂਤ ਇਹ ਹੈ ਕਿ ਆਪ ਤੋਂ ਬਾਅਦ ਵਿੱਚ ਹੋਏ ਭਗਤ ਕਬੀਰ, ਰਵਿਦਾਸ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਤੇ ਭੱਟ ਕਲਸਹਾਰ ਜੀ ਨੇ ਬਾਣੀ ਅਤੇ ਭਾਈ ਗੁਰਦਾਸ ਜੀ ਨੇ ਵਾਰਾਂ ਵਿੱਚ ਆਪ ਜੀ ਦੀ ਪ੍ਰਵਾਨ ਚੜ੍ਹੀ ਭਗਤੀ ਦਾ ਵਰਨਣ ਕੀਤਾ ਹੈ।

ਭਾਉ ਭਗਤੀ ਵਿੱਚ ਭਿੱਜੇ ਹੋਏ, ਕਿਰਤੀ ਕਾਮੇ, ਭਰਮ ਭੁਲੇਖਿਆਂ ਨੂੰ ਦੂਰ ਕਰਨ ਵਾਲੇ ਕਰਮ ਕਾਂਡਾਂ ਦਾ ਖੰਡਨ ਕਰਨੇ ਵਾਲੇ, ਸਮਦ੍ਰਿਸ਼ਟੀ ਦੇ ਮਾਲਕ ਮਨੁੱਖਤਾ ਨੂੰ ਪਿਆਰ ਕਰਨ ਵਾਲੇ, ਜਾਤ-ਪਾਤ ਦੇ ਵਿਰੁੱਧ ਆਵਾਜ਼ ਉਠਾਉਣ ਵਾਲੇ, ਜਾਤ ਅਭਿਮਾਨੀਆਂ ਅਗੇ ਨਾ ਝੁਕਣ ਵਾਲੇ , ਰਾਜਸੀ ਤਾਕਤ ਤੋਂ ਡਰ ਕੇ ਧਰਮ ਨਾ ਬਦਲਣ ਵਾਲੇ, ਸਾਹਸੀ, ਨਿਡਰ, ਦਲੇਰ, ਧਰਮ ਪ੍ਰਚਾਰਕ ਅਤੇ ਸਮਾਜ ਸੁਧਾਰਕ ਭਗਤ ਨਾਮਦੇਵ ਜੀ ਦਾ ਜਨਮ 26 ਅਕਤੂਬਰ ਸੰਨ 1270 ਈਸਵੀ ਨੂੰ ਪਿੰਡ ਨਰਸੀ ਬਾਮਨੀ (ਅੱਜ ਕੱਲ ਨਰਸੀ ਨਾਮਦੇਵ) ਜਿਲ੍ਹਾ ਸਿਤਾਰਾ (ਅੱਜ ਕਲ ਹਿੰਗੋਲੀ) ਮਹਾਰਾਸ਼ਟਰ ਵਿਖੇ ਪਿਤਾ ਦਾਮਸ਼ੇਟ ਦੇ ਘਰ ਮਾਤਾ ਗੋਨਾ ਬਾਈ ਦੀ ਕੁੱਖ ਤੋਂ ਹੋਇਆ ਸੀ।

ਆਪ ਜੀ ਦੀ ਸ਼ਾਦੀ ਅੱਠ ਸਾਲ ਦੀ ਉਮਰ ਵਿੱਚ ਪੁਰਵਾ ਪਿੰਡ ਦੇ ਵਸਨੀਕ ਸ੍ਰੀ ਗੋਬਿੰਦ ਸੇਠ ਦੀ ਪੁੱਤਰੀ ਰਾਜਬਾਈ ਨਾਲ ਹੋਈ ਸੀ। ਆਪ ਜੀ ਦੇ ਚਾਰ ਪੁੱਤਰ ਸ੍ਰੀ ਨਾਰਇਣ ਦਾਸ, ਮਹਾਂਦੇਵ, ਗੋਬਿੰਦ ਦਾਸ, ਵਿਠਲ ਜੀ ਅਤੇ ਇੱਕ ਪੁੱਤਰੀ ਲਿੰਬਾ ਬਾਈ ਸੀ।

ਆਪ ਗ੍ਰਿਹਸਥ ਜੀਵਨ ਨੂੰ ਚਲਾਉਣ ਲਈ ਕੱਪੜੇ ਸੀਊਣ ਅਤੇ ਰੰਗਣ ਦਾ ਕੰਮ ਕਰਦੇ ਸਨ। ਮਰਾਠੀ ਬੋਲੀ ਵਿੱਚ ਇਹ ਪੇਸ਼ਾ ਕਰਨ ਵਾਲਿਆਂ ਨੂੰ ਸਿੰਪੀ ਕਿਹਾ ਜਾਂਦਾ ਸੀ। ਇਸ ਬਾਰੇ ਆਪ ਖੁਦ ਇੱਕ ਅਭੰਗ ਵਿੱਚ ਇੰਜ ਜ਼ਿਕਰ ਕਰਦੇ ਹਨ "ਸਿੰਪਿਆ ਚੇ ਕੁਲੀ ਜਨਮ ਮਜਾ ਝਾਲਾ।" ਅਰਥਾਤ "ਮੇਰਾ ਜਨਮ ਦਰਜ਼ੀਆ ਦੇ ਘਰ ਵਿੱਚ ਹੋਇਆ।" ਉਸ ਸਮੇਂ ਇਹ ਪੇਸ਼ਾ ਬੜਾ ਨੀਵਾਂ ਸਮਝਿਆ ਜਾਂਦਾ ਸੀ। ਸੋ ਇਸ ਪੇਸ਼ੇ ਦੇ ਆਧਾਰ ਤੇ ਬਣੀ ਜਾਤ ਨੂੰ ਵੀ ਨੀਵਾਂ ਸਮਝਿਆ ਜਾਂਦਾ ਸੀ। ਵਿਦਵਾਨ ਅਨੁਮਾਨ ਲਾਉਂਦੇ ਹਨ ਕਿ ਸਿੰਪੀ ਤੋਂ ਹੀ ਛੀਂਬਾ ਜਾਂ ਛੀਪਾ ਸ਼ਬਦ ਹੋਂਦ ਵਿੱਚ ਆਇਆ ਹੈ। ਆਪਣੀ ਨੀਵੀਂ ਜਾਤ ਬਾਰੇ ਆਪ ਖੁਦ ਜ਼ਿਕਰ ਕਰਦੇ ਹਨ:

**"ਹੀਨੜੀ ਜਾਤਿ ਮੇਰੀ ਜਾਦਮ ਰਾਇਆ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ॥**

*(ਭੈਰਉ, ਅੰਗ 1164)*

ਉਸ ਸਮੇਂ ਸ਼ੂਦਰਾਂ ਨੂੰ ਮੰਦਰਾਂ ਵਿੱਚ ਪੂਜਾ ਕਰਨ ਦਾ ਅਧਿਕਾਰ ਨਹੀਂ ਸੀ। ਨੀਵੀਂ ਜਾਤ ਦਾ ਹੋਣ ਕਰਕੇ ਹੀ ਆਪ ਨੂੰ ਮਹਾਂਰਾਸ਼ਟਰ ਦੇ ਪਿੰਡ ਔਂਧ ਜ਼ਿਲ੍ਹਾਂ ਪ੍ਰਬਣੀ ਦੇ ਨਾਗ ਮੰਦਰ ਵਿਚੋਂ ਧੱਕੇ ਮਾਰਕੇ ਬਾਹਰ ਕੱਢ ਦਿੱਤਾ ਸੀ। ਜਿਸ ਦਾ ਜ਼ਿਕਰ ਆਪ ਨੇ ਇੰਜ ਕੀਤਾ ਹੈ:

**ਹਸਤ ਖੇਲਤ ਤੇਰੇ ਦੇਹੁਰੇ ਆਇਆ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ॥**

*(ਭੈਰਉ, ਅੰਗ 1164)*

**ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥**
**ਸੂਦੁ ਸੂਦੁ ਕਰਿ ਮਾਰਿ ਉਠਾਇਓ**
**ਕਹਾ ਕਰਉ ਬਾਪ ਬੀਠੁਲਾ॥**

*(ਮਲਾਰ, ਅੰਗ 1292)*

ਭਗਤ ਨਾਮਦੇਵ ਜੀ ਬਾਰੇ ਸਾਖੀਕਾਰਾਂ ਨੇ ਲਿਖਿਆ ਹੈ ਕਿ ਆਪ ਮੂਰਤੀ ਦੀ ਪੂਜਾ ਕਰਦੇ ਸਨ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇਕਰ ਮੰਦਰਾਂ ਵਿੱਚ ਸ਼ੂਦਰਾਂ ਨੂੰ ਪੂਜਾ ਕਰਨ ਦਾ ਅਧਿਕਾਰ ਨਹੀਂ ਸੀ ਤਾਂ ਆਪ ਪੂਜਾ ਕਿਥੇ ਕਰਦੇ ਸਨ ? ਕੀ ਮੂਰਤੀ ਘਰ ਵਿੱਚ ਰੱਖੀ ਸੀ ? ਘਰ ਵਿੱਚ ਠਾਕੁਰ

ਦੀ ਮੂਰਤੀ ਰੱਖਣ ਦਾ ਅਧਿਕਾਰ ਕਿਸ ਨੇ ਦਿੱਤਾ ਸੀ। ਆਉ ਇਸ ਸਵਾਲ ਦਾ ਉੱਤਰ ਜਾਨਣ ਦੀ ਕੋਸ਼ਿਸ਼ ਕਰੀਏ:-

ਸਵਰਨ ਜਾਤੀ ਦੇ ਮੰਦਰਾਂ ਵਿੱਚ ਸ਼ੂਦਰ ਪੂਜਾ ਨਹੀਂ ਕਰ ਸਕਦੇ ਸਨ ਇਹ ਬਿਲਕੁਲ ਸੱਚ ਹੈ ਪਰ ਵਾਰਕਰੀ ਸੰਪ੍ਰਦਾਇ ਦੇ ਮੰਦਰ ਵਿੱਚ ਸ਼ੂਦਰ ਪੂਜਾ ਕਰ ਸਕਦੇ ਸਨ। ਮੱਧ ਕਾਲੀਨ ਸਮੇਂ ਮਹਾਂਰਾਸ਼ਟਰ ਵਿੱਚ ਧਾਰਮਿਕ ਅੰਦੋਲਨ ਲਈ ਇਹ ਸੰਪ੍ਰਦਾਇ ਅਰੰਭ ਹੋਈ ਸੀ। ਇਸ ਸੰਪ੍ਰਦਾਇ ਨਾਲ ਸੰਬੰਧਤ ਲੋਕ ਆਪਣਾ ਇਸ਼ਟ ਵਿਠੁਲ (ਬੀਠਲ) ਦੇ ਵਤੇ ਨੂੰ ਮੰਨਦੇ ਹਨ। ਇਸ ਦੇਵਤੇ ਦਾ ਮੰਦਰ ਪੰਡਰਪੁਰ ਜ਼ਿਲ੍ਹਾ ਸ਼ੋਲਾਪੁਰ ਵਿੱਚ ਬਣਿਆ ਹੈ। ਹਾੜ ਦੇ ਮਹੀਨੇ ਵਿੱਚ ਲੋਕ ਸੰਗਤੀ ਰੂਪ ਵਿੱਚ ਖੜਤਾਲਾਂ ਖੜਕਾਉਂਦੇ ਬੀਠਲ ਦੇ ਵਤੇ ਦੇ ਦਰਸ਼ਨ ਕਰਨ ਜਾਂਦੇ ਸਨ। ਵਾਰਕਰੀ ਸੰਪ੍ਰਦਾਇ ਵਿੱਚ ਜਾਤ-ਪਾਤ ਤੇ ਉਚ-ਨੀਚ ਦਾ ਕੋਈ ਭਿੰਨ ਭੇਦ ਨਹੀਂ ਸੀ। ਬੀਠਲ ਦੇਵਤੇ ਦੇ ਮੰਦਰ ਵਿੱਚ ਹਰ ਕੋਈ ਪੂਜਾ ਕਰ ਸਕਦਾ ਸੀ। ਸ਼ੁਰੂ ਸ਼ੁਰੂ ਵਿੱਚ ਇਸ ਸੰਪ੍ਰਦਾਇ ਦੇ ਲੋਕ ਮੂਰਤੀ ਦੀ ਪੂਜਾ ਕਰਦੇ ਸਨ। ਪਰ ਬਾਅਦ ਵਿੱਚ ਗਿਆਨਦੇਵ ਵਰਗੇ ਸਿਆਣੇ ਪੁਰਸ਼ਾਂ ਨੇ ਮੂਰਤੀ ਦੀ ਪੂਜਾ ਕਰਨੀ ਬੰਦ ਕਰ ਦਿੱਤੀ ਤੇ ਨਿਰੰਕਾਰ ਪ੍ਰਭੂ ਦੀ ਭਗਤੀ ਕਰਨ ਲਈ ਲੋਕਾਂ ਨੂੰ ਪ੍ਰੇਰਿਆ ਜਾਣ ਲਗਾ। ਇਸ ਸੰਪ੍ਰਦਾਇ ਨੇ ਸੰਸਕ੍ਰਿਤ ਦੀ ਜਗ੍ਹਾ ਤੇ ਲੋਕ ਬੋਲੀ ਮਰਾਠੀ ਨੂੰ ਅਪਨਾਇਆ।

ਸੋ ਇਸ ਸੰਪ੍ਰਦਾਇ ਵਿੱਚ ਸ਼ੂਦਰਾਂ ਨੂੰ ਵੀ ਬੀਠਲ ਦੇਵਤੇ ਦੇ ਮੰਦਰ ਵਿੱਚ ਪੂਜਾ ਕਰਨ ਦਾ ਅਧਿਕਾਰ ਹੋਣ ਕਰਕੇ, ਭਗਤਨਾਮ ਦੇਵ ਜੀ ਦਾ ਪਰਿਵਾਰ ਵਾਰਕਰੀ ਸੰਪ੍ਰਦਾਇ ਵਿੱਚ ਸ਼ਾਮਲ ਹੋ ਗਿਆ ਸੀ। ਜਿਵੇਂ ਉਪਰ ਦੱਸਿਆ ਹੈ ਕਿ ਸ਼ੁਰੂ-ਸ਼ੁਰੂ ਵਿੱਚ ਇਸ ਸੰਪ੍ਰਦਾਇ ਵਿੱਚ ਮੂਰਤੀ ਦੀ ਪੂਜਾ ਕੀਤੀ ਜਾਂਦੀ ਸੀ, ਸੋ ਉਸ ਮੁਤਾਬਕ ਭਗਤ ਜੀ ਦੇ ਪਿਤਾ ਸ਼੍ਰੀ ਦਾਮਸ਼ੇਟ ਜੀ ਮੂਰਤੀ ਦੀ ਪੂਜਾ ਕਰਦੇ ਸਨ। ਇਸ ਲਈ ਇਹ ਮੁਮਕਿਨ ਹੈ ਕਿ ਪਰਿਵਾਰਕ ਰਹੁ-ਰੀਤ ਅਨੁਸਾਰ ਭਗਤ ਜੀ ਵੀ ਮੂਰਤੀ ਦੀ ਪੂਜਾ ਕਰਦੇ ਹੋਣਗੇ। ਆਪ ਜੀ ਨੂੰ ਸਵਰਨ ਜਾਤੀਆਂ ਦੇ ਮੰਦਰ ਵਿਚੋਂ ਧੱਕੇ ਵੱਜੇ ਸਨ, ਬੀਠਲ ਦੇਵਤੇ ਦੇ ਮੰਦਰ ਵਿਚੋਂ ਨਹੀਂ।

ਜਦੋਂ ਆਪ ਜੀ ਦਾ ਮਿਲਾਪ ਸ੍ਰੀ ਗਿਆਨ ਦੇਵ ਜੀ ਦੇ ਪਰਿਵਾਰ ਨਾਲ ਹੋਇਆ ਤਾਂ ਉਨ੍ਹਾਂ (ਗਿਆਨ ਦੇਵ) ਦੀ ਭੈਣ ਮੁਕਤਾ ਬਾਈ ਨੇ ਆਪ ਜੀ ਨੂੰ ਤਾਹਨਾ ਮਾਰਿਆ ਸੀ ਕਿ "ਤੁਹਾਡੀ ਭਗਤੀ ਕੱਚੀ ਹੈ, ਤੁਸੀਂ ਮੂਰਤੀ ਦੀ ਪੂਜਾ ਕਰਦੇ ਹੋ, ਤੁਸੀਂ ਨਿਗੁਰੇ ਹੋ।" ਇਸ ਠੋਕਰ ਨੇ ਆਪ ਜੀ ਦੇ ਮਨ ਵਿੱਚ ਗੁਰੂ ਧਾਰਨ ਕਰਨ ਦੀ ਇੱਛਾ ਪੈਦਾ ਕੀਤੀ। ਸ੍ਰੀ ਗਿਆਨ ਦੇਵ ਜੀ, ਮੁਕਤਾਬਾਈ ਅਤੇ ਭਗਤ ਗੋਰਾ ਘੁਮਿਆਰ ਦੀ ਪ੍ਰੇਰਨਾ ਨਾਲ ਆਪ ਜੀ ਨੇ ਪੰਝੀ (25) ਸਾਲ ਦੀ ਉਮਰ ਵਿੱਚ ਔਂਧ ਨਾਗ ਨਗਰ ਦੇ ਵਸਨੀਕ ਸ਼੍ਰੀ ਵਿਸ਼ੋਭਾ ਖੇਚਰ ਤੋਂ ਗੁਰੂ ਦੀਖਿਆ ਲਈ ਸੀ। ਉਨ੍ਹਾਂ ਨੇ ਆਪ ਜੀ ਨੂੰ ਮੂਰਤੀ ਦੀ ਪੂਜਾ ਤੋਂ ਵਰਜ ਕੇ ਨਿਰੰਕਾਰ ਪ੍ਰਭੂ ਦੀ ਬੰਦਗੀ ਤੇ ਕਿਰਤ ਕਰਨ ਲਈ ਪ੍ਰੇਰਿਆ।

ਗੁਰੂ ਧਾਰਨ ਤੋਂ ਬਾਅਦ ਆਪ ਵਿੱਚ ਕਮਾਲ ਦੀ ਤਬਦੀਲੀ ਆਈ। ਇਹ ਤਬਦੀਲੀ ਉਸੇ ਤਰ੍ਹਾਂ ਦੀ ਸੀ, ਜੋ ਤਬਦੀਲੀ ਭਾਈ ਲਹਿਣਾ ਜੀ ਵਿੱਚ ਗੁਰੂ ਨਾਨਕ ਦੇਵ ਜੀ ਨੂੰ ਮਿਲਕੇ ਆਈ ਸੀ। ਇਹ ਬਦਲਾਵ ਉਸੇ ਤਰ੍ਹਾਂ ਦਾ ਸੀ ਜੋ ਬਦਲਾਵ (ਗੁਰੂ) ਅਮਰਦਾਸ ਜੀ ਵਿੱਚ ਗੁਰੂ ਅੰਗਦ ਜੀ ਨੂੰ ਮਿਲਕੇ ਆਇਆ ਸੀ। ਭਾਵ ਗੁਰੂ ਧਾਰਨ ਕਰਕੇ ਭਾਈ ਲਹਿਣਾ (ਗੁਰੂ ਅੰਗਦ ਦੇਵ ਜੀ) ਵੈਸ਼ਨੋ ਦੇਵੀ ਦੀ ਅਰਾਧਨਾ ਛੱਡ ਗਏ ਤੇ ਗੁਰੂ ਅਮਰਦਾਸ ਜੀ ਗੰਗਾ ਆਦਿਕ ਤੀਰਥਾਂ ਦੇ ਇਸ਼ਨਾਨਾਂ ਦਾ ਤਿਆਗ ਕਰ ਗਏ। ਇਸੇ ਤਰ੍ਹਾਂ ਭਗਤ ਨਾਮ ਦੇਵ ਜੀ ਗੁਰੂ ਦੇ ਗਿਆਨ ਅਨੁਸਾਰ ਮੂਰਤੀ ਦੀ ਪੂਜਾ ਕਰਨੀ ਛੱਡ ਗਏ ਤੇ ਸਗੋਂ ਲੋਕਾਈ ਨੂੰ ਇਹ ਉਪਦੇਸ਼ ਦੇਣ ਲਗੇ:- "ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥"

**ਜੇ ਓਹੁ ਦੇਉ ਤ ਓਹੁ ਭੀ ਦੇਵਾ॥ ਕਹਿ ਨਾਮ ਦੇਉ ਹਮ ਹਰਿ ਕੀ ਸੇਵਾ॥** *(ਗੂਜਰੀ, ਅੰਗ 424)*

ਗੁਰੂ ਦਾ ਉਪਦੇਸ਼ ਲੈ ਕੇ ਆਪ ਜੀ ਦਾ ਜੀਵਨ ਸਫਲ ਹੋ ਗਿਆ, ਆਪ ਸਾਰੇ ਦੁੱਖ ਭੁੱਲਕੇ ਅਗੰਮੀ ਅਨੰਦ ਮਾਨਣ ਲੱਗੇ, ਹੁਣ ਆਪ ਜੀ ਨੂੰ ਸਿਮਰਨ ਤੋਂ ਬਿਨਾ ਜੀਵਨ ਬਿਰਥਾ ਲੱਗਣ ਲੱਗਾ। ਆਪ ਜੀ ਨੇ ਸਿਮਰਨ ਕਰਕੇ ਪ੍ਰਭੂ ਨਾਲ ਸਾਂਝ ਪਾ ਲਈ। ਆਪਣੀ ਜਿੰਦ ਨੂੰ ਪ੍ਰਮਾਤਮਾ ਵਿੱਚ ਲੀਨ ਕਰ ਲਿਆ। ਗੁਰੂ ਦੀ ਮਹਿਮਾ ਵਿੱਚ ਆਪ ਜੀ ਦੇ ਬੋਲ ਗੂੰਜੇ:-

**ਨਾਮਦੇਇ ਸਿਮਰਨੁ ਕਰਿ ਜਾਨਾ॥**
**ਜਗਜੀਵਨ ਸਿਉ ਜੀਉ ਸਮਾਨਾ॥**

*(ਬਿਲਾਵਲ, ਅੰਗ 851)*

ਪ੍ਰੇਮਾ ਭਗਤੀ ਵਿੱਚ ਭਿੱਜੇ ਹੋਇਆਂ ਨੂੰ ਇਹ ਅਨੁਭਵ ਹੋਇਆ ਕਿ ਇਕ ਪ੍ਰਮਾਤਮਾ ਹੀ ਅਨੇਕ ਰੂਪ ਧਾਰਕੇ ਹਰ ਥਾਂ ਮੌਜੂਦ ਹੈ ਤੇ ਭਰਪੂਰ ਹੈ। ਆਪ ਅਕਸਰ ਕਹਿੰਦੇ "ਮੈਂ ਜਿਥੇ ਵੀ ਵੇਖਦਾ ਹਾਂ, ਮੈਨੂੰ ਉਥੇ ਪ੍ਰਮਾਤਮਾ ਹੀ ਨਜ਼ਰ ਆਉਂਦਾ ਹੈ। ਜਦੋਂ ਲੋਕ ਪੁਛਦੇ "ਸਾਨੂੰ ਪ੍ਰਮਾਤਮਾ ਨਜ਼ਰ ਕਿਉਂ ਨਹੀਂ ਆਉਂਦਾ" ਤਾਂ ਆਪ ਜੁਆਬ ਦੇਂਦੇ "ਲੋਕ ਮਾਇਆ ਦੇ ਮੋਹ ਵਿੱਚ ਫਸੇ ਹੋਏ ਹਨ ਇਸ ਲਈ ਕੋਈ ਵਿਰਲਾ ਹੀ ਹੈ ਜਿਸ ਨੂੰ ਸਰਬ ਵਿਆਪਕ ਪ੍ਰਮਾਤਮਾ ਦੀ ਸਮਝ ਪੈਂਦੀ ਹੈ":-

**"ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥**
**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥**

*(ਆਸਾ, ਅੰਗ 485)*

ਜਦੋਂ ਲੋਕ ਪੁਛਦੇ ਕਿ ਸਰਬ ਵਿਆਪਕ ਪ੍ਰਭੂ ਨੂੰ ਕਿਵੇਂ ਵੇਖਿਆ ਜਾ ਸਕਦਾ ਹੈ ਤਾਂ ਆਪ ਦਸਦੇ "ਜਿਸ ਦੇ ਹਿਰਦੇ ਵਿੱਚ ਗੁਰੂ ਦਾ ਸ਼ਬਦ ਵੱਸ ਜਾਂਦਾ ਹੈ, ਉਥੇ ਪ੍ਰਭੂ ਪ੍ਰਗਟ ਹੋ ਜਾਂਦਾ ਹੈ।" "ਗੋਬਿੰਦ ਗਾਜੈ ਸਬਦੁ ਬਾਜੈ॥ ਆਨਦ ਰੂਪੀ ਮੇਰੋ ਰਾਮਈਆ॥ ਰਹਾਉ॥ (ਪ੍ਰਭਾਤੀ, ਅੰਗ 1351)

ਆਪ ਲੋਕਾਂ ਨੂੰ ਆਪਣਾ ਨਿੱਜੀ ਤਜ਼ਰਬਾ ਦਸਦੇ ਕਿ "ਮੈਂ ਤਾਂ ਗੁਰੂ ਦੇ ਸ਼ਬਦ ਨੂੰ ਸੂਈ ਬਣਾਕੇ, ਆਪਣੀ ਸੁਰਤੀ ਨੂੰ ਉਸ ਵਿੱਚ ਪਰੋਕੇ ਆਪਣਾ ਚਿੱਤ ਪ੍ਰਭੂ ਨਾਲ ਜੋੜ ਲਿਆ ਹੈ:-

**ਸੋਇਨੇ ਕੀ ਸੂਈ ਰੁਪੇ ਕਾ ਧਾਗਾ॥**
**ਨਾਮੇ ਕਾ ਚਿਤੁ ਹਰਿ ਸਿਉ ਲਾਗਾ॥**

*(ਆਸਾ, 485)*

ਜਦੋਂ ਅਹੰਕਾਰ ਨਾਲ ਭਰੇ ਉੱਚ ਜਾਤੀਏ ਆਪ ਨੂੰ ਛੀਪਾ-ਛੀਪਾ ਕਹਿ ਕੇ ਚਿੜਾਉਂਦੇ ਤਾਂ ਆਪ ਫ਼ਖ਼ਰ ਨਾਲ ਆਖਦੇ, "ਹਾਂ-ਹਾਂ ਮੈਂ ਛੀਪਾ ਹਾਂ ਕਪੜੇ ਸੀਊਣ ਤੇ ਰੰਗਣ ਵਾਲਾ। ਮੈਨੂੰ ਹੁਣ ਉਚੀ-ਨੀਵੀਂ ਜਾਤ ਦੀ ਕੋਈ ਪਰਵਾਹ ਨਹੀਂ ਹੈ। ਹੁਣ ਮੈਂ ਆਪਣੇਂ ਮਨ ਵਿੱਚ ਪ੍ਰਭੂ ਦਾ ਸਿਮਰਨ ਵਸਾ ਲਿਆ ਹੈ ਤੇ ਜ਼ੁਬਾਨ ਨਾਲ ਨਾਮ ਜੱਪਦਾ ਹਾਂ। ਇਸ ਤਰ੍ਹਾਂ ਮੈਂ ਮਨ ਰੂਪੀ ਮਾਪ-ਮਾਪ ਕੇ ਸਿਮਰਨ ਵਾਲੀ ਜਿਹਬਾ (ਜੀਭ) ਰੂਪੀ ਕੈਂਚੀ ਨਾਲ ਜਮਾਂ ਦੀ ਫਾਹੀ ਕੱਟ ਰਿਹਾ ਹਾਂ ਮੈਂ ਆਪਣੇ ਸਰੀਰ ਨੂੰ ਰੰਗਣ ਵਾਲੀ ਮੱਟੀ ਬਣਾ ਲਿਆ ਹੈ। ਇਸ ਸਰੀਰ (ਮੱਟੀ) ਵਿੱਚ ਮੈਂ ਨਾਮ ਦਾ ਰੰਗ ਪਾ ਕੇ, ਆਪਣੇ ਆਪ ਨੂੰ ਰੰਗ ਲਿਆ ਹੈ ਤੇ ਪ੍ਰਭੂ ਦੇ ਨਾਮ ਦੀ ਸੀਊਣ ਸੀ ਰਿਹਾ ਹਾਂ":-

**ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥**
**ਮਪਿ ਮਪਿ ਕਾਟਉ ਜਮ ਕੀ ਫਾਸੀ॥**
**ਕਹਾ ਕਰਉ ਜਾਤੀ ਕਹ ਕਰਉ ਪਾਤੀ॥**
**ਰਾਮ ਕੋ ਨਾਮੁ ਜਪਉ ਦਿਨ ਰਾਤੀ॥ ਰਹਾਉ॥**
**ਰਾਂਗਨਿ ਰਾਂਗਉ ਸੀਵਨਿ ਸੀਵਉ॥**
**ਰਾਮ ਨਾਮ ਬਿਨੁ ਘਰੀਅ ਨਾ ਜੀਵਉ॥**

*(ਆਸਾ, ਅੰਗ 485)*

ਜਦੋਂ ਲੋਕ ਕਹਿੰਦੇ ਕਿ ਉਂਝ ਤਾਂ ਆਪ "ਬੀਠਲ" ਗਾਉਂਦੇ ਰਹਿੰਦੇ ਹੋ। ਪਰ ਆਪ ਨੂੰ ਕਦੇ ਵੀ ਠਾਕਰ ਦਾ ਇਸ਼ਨਾਨ ਕਰਾਉਂਦੇ, ਠਾਕਰ ਨੂੰ ਫੁੱਲਾਂ ਦੀ ਮਾਲਾ ਪਾਉਂਦੇ, ਠਾਕਰ ਨੂੰ ਖੀਰ ਦਾ ਭੋਗ ਲਵਾਉਂਦੇ ਨਹੀਂ ਵੇਖਿਆ। ਤਾਂ ਆਪ ਜੁਆਬ ਦੇਂਦੇ ਕਿ "ਪਾਣੀ ਵਿੱਚ ਬਿਤਾਲੀ ਲੱਖ ਜੂਨਾ ਦੇ ਜੀਵ ਹਨ, ਉਨ੍ਹਾਂ ਜੀਵਾਂ ਵਿੱਚ ਵੱਸਦਾ ਪ੍ਰਭੂ ਇਸ਼ਨਾਨ ਕਰ ਰਿਹਾ ਹੈ। ਭੌਰਿਆਂ ਵਿੱਚ ਵੱਸਦਾ ਪ੍ਰਭੂ ਫੁੱਲਾਂ ਦੀ ਸੁਗੰਧੀ ਮਾਣ ਰਿਹਾ ਹੈ ਅਤੇ ਵੱਛੜੇ ਵਿੱਚ ਵੱਸਦਾ ਪ੍ਰਮਾਤਮਾ ਦੁੱਧ ਵੀ ਪੀ ਰਿਹਾ ਹੈ। ਉਹ ਸਰਬ ਵਿਆਪਕ ਤੇ ਨਿਰਲੇਪ ਪ੍ਰਭੂ ਸਾਰੇ ਜੀਵਾਂ ਵਿੱਚ ਚੋਜ ਤਮਾਸ਼ੇ ਕਰ ਰਿਹਾ ਹੈ। ਜਗਤ ਵਿੱਚ ਹੇਠਾਂ-ਉਤੇ ਹਰ ਜਗ੍ਹਾ ਤੇ ਪ੍ਰਮਾਤਮਾ ਹੈ, ਉਸ ਤੋਂ ਸੱਖਣਾ ਜਗਤ ਨਹੀਂ, ਸੋ ਸਰਬ ਵਿਆਪਕ ਪ੍ਰਮਾਤਮਾ ਦੀ ਮੂਰਤੀ ਬਣਾ ਕੇ ਪੂਜਾ ਕਰਨੀ, ਵਿਅਰਥ ਕਰਮ ਹੈ":-

**"ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ॥**
**ਬਾਇਆਲੀਸ ਲਖ ਜੀ ਜਲ ਮਾਹਿ ਹੋਤੇ ਬੀਠਲੁ ਭੈਲਾ ਕਾਇ ਕਰਉ॥**
**ਜਤ੍ਰ ਜਾਉ ਤਤ ਬੀਠਲੁ ਭੈਲਾ॥ ਮਹਾ ਅਨੰਦ ਕਰੇ ਸਦ ਕੇਲਾ॥ ਰਹਾਉ॥**

.............................................

**ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰ ਨਹੀ॥**
**ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਉ ਤੂੰ ਸਰਬ ਮਹੀ॥4॥** *(ਆਸਾ ਅੰਗ 485)*

ਅਤੇ ਆਪ ਆਖਦੇ ਮੇਰਾ ਬੀਠਲੁ ਮੰਦਰਾਂ ਅਤੇ ਮਸੀਤਾਂ ਵਿੱਚ ਕੈਦ ਨਹੀਂ:-

**"ਹਿੰਦੂ ਪੂਜੈ ਦੇਹੁਰਾ ਮੁਸਲਮਾਨੁ ਮਸੀਤ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥**

*ਬਿਲਾਵਲ ਗੋਂਡ, ਅੰਗ 874*

ਆਪ ਧਰਮ ਦੇ ਨਾਮ ਉਤੇ ਕਰਮ-ਕਾਂਡ ਕਰਨ ਵਾਲਿਆਂ ਨੂੰ ਸਮਝਾਉਂਦੇ ਹਨ ਕਿ ਬਨਾਰਸ ਵਰਗੇ ਤੀਰਥਾਂ ਤੇ ਉਲਟਾ ਲਟਕ ਕੇ ਤੱਪ ਕਰਨੇ, ਤੀਰਥਾਂ ਤੇ ਪ੍ਰਾਣ ਤਿਆਗਣੇ , ਲਕੋ ਕੇ ਸੋਨਾ ਦਾਨ ਕਰਨਾ, ਧੂਣੀਆਂ ਦੀ ਅੱਗ ਵਿੱਚ ਸਰੀਰ ਨੂੰ ਸਾੜਨਾ, ਜੋਗ ਅਭਿਆਸ ਕਰਨੇ ਆਦਿਕ ਕਰਮ ਕਾਂਡ ਪ੍ਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ:

**"ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ॥** *(973)*
***ਅਸਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥*** *(ਰਾਮਕਲੀ, ਅੰਗ 673)*

ਇੱਕ ਪੰਡਤ ਨਾਲ ਗਿਆਨ ਗੋਸ਼ਟੀ ਕਰਦਿਆਂ, ਆਪ ਉਸ ਨੂੰ ਸਮਝਾਉਂਦੇ ਕਿ ਦੇਵੀ ਦੇਵਤਿਆਂ ਦੀ ਪੂਜਾ ਕਰਕੇ, ਕੋਈ ਮਨੁੱਖ ਵੱਧ ਤੋਂ ਵੱਧ ਉਨ੍ਹਾਂ ਦਾ ਰੂਪ ਬਣ ਸਕਦਾ ਹੈ। ਪਰ ਇਹ ਦੇਵੀ ਦੇਵਤੇ ਮਾਇਆ ਦੇ ਬੰਧਨਾਂ ਤੋਂ ਮੁਕਤੀ ਨਹੀਂ ਦਿਵਾ ਸਕਦੇ, ਕੇਵਲ ਪ੍ਰਭੂ ਹੀ ਮਾਇਆ ਦੇ ਸੰਗਲਾਂ ਤੋਂ ਮੁਕਤ ਕਰਵਾ ਸਕਦਾ ਹੈ। ਇਸ ਲਈ ਮੈਂ ਪ੍ਰਮਾਤਮਾ ਦਾ ਨਾਮ ਹੀ ਲਵਾਂਗਾ, ਉਸ ਦੇ ਵੱਟੇ ਸਾਰੇ ਦੇਵੀ ਦੇਵਤੇ ਦੇ ਦਿਆਂਗਾ:-

***"ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥ ਰਹਾਉ॥*** *(ਗੋਂਡ, ਅੰਗ 87)*

ਆਪ ਲੋਕਾਂ ਨੂੰ ਵਿਕਾਰਾਂ ਤੋਂ ਬੱਚਣ ਲਈ ਪ੍ਰਮਾਤਮਾ ਦਾ ਸਿਮਰਨ ਤੇ ਪ੍ਰਭੂ ਅੱਗੇ ਅਰਦਾਸ ਕਰਨ ਲਈ ਪ੍ਰੇਰਦੇ ਤੇ ਦੱਸਦੇ ਕਿ ਮੈਂ ਆਪ ਸੰਸਾਰ ਸਮੁੰਦਰ ਵਿਚੋਂ ਪਾਰ ਲੰਘਣ ਲਈ ਪ੍ਰਭੂ ਅੱਗੇ ਅਰਦਾਸ ਕਰਦਾ ਹਾਂ:-

**"ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥ ਤਾਰਿ ਲੈ ਬਾਪ ਬੀਠੁਲਾ॥ ਰਹਾਉ॥** *(ਬਸੰਤ ਅੰਗ 11)*

ਸੰਸਾਰਕ ਲੋਕਾਂ ਦੀ ਆਮ ਰਾਇ ਬਣੀ ਹੋਈ ਹੈ ਕਿ ਪ੍ਰਭੂ ਦਾ ਨਾਮ ਜੱਪਣ ਵਾਲੇ ਵਿਅਕਤੀ ਵਿਹਲੜ ਹੁੰਦੇ ਹਨ। ਆਪ ਦੇ ਮਿੱਤਰ ਤ੍ਰਿਲੋਚਣ ਨੇ ਵਿਅੰਗ ਨਾਲ ਆਪ ਜੀ ਨੂੰ ਕਿਹਾ, "ਤੁਸੀਂ ਤਾਂ ਮਾਇਆ ਦੇ ਮੋਹ ਵਿੱਚ ਠੱਗੇ ਹੋ, ਜੋ ਹਰ ਵੇਲੇ ਕੱਪੜੇ ਦੀ ਛਿਪਾਈ ਤੇ ਸਿਲਾਈ ਦਾ ਕੰਮ ਕਰਦੇ ਰਹਿੰਦੇ ਹੋ, ਪ੍ਰਮਾਤਮਾ ਦਾ ਸਿਮਰਨ ਕਦੋਂ ਕਰਦੇ ਹੋ?" ਤਾਂ ਆਪ ਜੀ ਨੇ ਜੁਆਬ ਦਿੱਤਾ, "ਮੈਂ ਹੱਥਾਂ ਪੈਰਾਂ ਨਾਲ ਕਿਰਤ ਕਰਦਿਆ, ਆਪਣਾ ਚਿੱਤ ਪ੍ਰਮਾਤਮਾ ਦੀ ਬੰਦਗੀ ਵਿੱਚ ਜੋੜੀ ਰੱਖਦਾ ਹਾਂ। ਆਮ ਲੋਕਾਂ ਵਾਂਗ ਤ੍ਰਿਲੋਚਣ ਨੇ ਵੀ ਸੁਵਾਲ ਕੀਤਾ ਕਿ, "ਕੀ ਕੰਮ ਕਾਰ ਕਰਦਿਆਂ ਚਿੱਤ ਸਿਮਰਨ ਵਿੱਚ ਲੱਗ ਸਕਦਾ ਹੈ? ਇਸ ਸੁਆਲ ਦਾ ਜੁਆਬ ਆਪ ਜੀ ਨੇ ਦਿੱਤਾ ਹੈ ਕਿ ਜਿਵੇਂ ਬੱਚੇ ਗੱਲਾਂ ਕਰਦੇ, ਪਤੰਗ ਉਡਾਂਦੇ ਹੋਏ ਚਿੱਤ ਡੋਰ ਵਿੱਚ ਰੱਖਦੇ ਹਨ, ਜਿਵੇਂ ਸੁਨਿਆਰਾ ਗਾਹਕਾਂ ਨਾਲ ਗੱਲਾਂ ਕਰਦਿਆਂ, ਚਿੱਤ ਗਹਿਣੇ ਘੜਣ ਵਿੱਚ ਰੱਖਦਾ ਹੈ, ਜਿਵੇਂ ਮੁਟਿਆਰਾਂ ਰਸਤੇ ਵਿੱਚ ਆਉਂਦੀਆਂ ਠੱਠਾ ਮਖੌਲ ਕਰਦੀਆਂ ਹਨ, ਪਰ ਚਿੱਤ ਸਿਰਾਂ ਤੇ ਟਿਕਾਏ ਘੜਿਆਂ ਵਿੱਚ ਰੱਖਦੀਆਂ ਹਨ, ਜਿਵੇ ' ਗਾਵਾਂ ਚਰਾਂਦਾਂ ਵਿੱਚ ਚਰਦੀਆਂ, ਚਿੱਤ ਘਰ ਵਿੱਚ ਰਹਿ ਗਏ ਵਛੜਿਆਂ ਵਿੱਚ ਰੱਖਦੀਆਂ ਹਨ, ਜਿਵੇਂ ਘਰ ਦੀ ਸੁਆਣੀ ਬਹੁਕਰ ਬਹਾਰੀ ਕਰਦੀ ਚਿੱਤ ਪੰਘੂੜੇ ਵਿੱਚ ਪਏ ਬੱਚੇ ਵਿੱਚ ਰੱਖਦੀ ਹੈ, ਤਿਵੇਂ ਮੇਰੇ ਮਿੱਤਰ ਤ੍ਰਿਲੋਚਣ ਮੇਰਾ ਚਿੱਤ ਕ੍ਰਿਤ ਵਿਹਾਰ ਕਰਦਿਆਂ ਬੰਦਗੀ ਵਿੱਚ ਲਗਾ ਰਹਿੰਦਾ ਹੈ:-

**"ਆਨੀਲੇ ਕਾਗਦੁ ਕਾਟੀਲੇ ਗੂਡੀ ਅਕਾਸ ਮਧੇ ਭਰਮੀਅਲੇ॥**
**ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥**
**ਮਨੁ ਰਾਮ ਨਾਮਾ ਬੇਧੀਅਲੇ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥ ਰਹਾਉ॥**

.................................................

**ਕਹਤ ਨਾਮਦੇਉ ਸੁਨਹੁ ਤ੍ਰਿਲੋਚਨ ਬਾਲਕੁ ਪਾਲਨ ਪਉਢੀਅਲੇ॥**
**ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥** *(ਰਾਮਕਲੀ ਅੰਗ 972)*

ਪ੍ਰਭੂ ਦਾ ਸਿਮਰਨ ਕਰਦਿਆਂ ਆਪ ਜੀ ਦੀ ਅਵਸਥਾ "ਨਾਮੇ ਨਰਾਇਨ ਨਾਹੀ ਭੇਦ॥ " ਵਾਲੀ ਹੋ ਗਈ

ਸੀ। ਸਿਮਰਨ ਦੀ ਬਰਕਤ ਨਾਲ ਆਪ ਦਲੇਰ, ਸਾਹਸੀ ਤੇ ਨਿਡੱਰ ਹੋ ਗਏ। ਆਪ ਜੀ ਦੇ ਅੰਦਰ ਅਣਖ ਤੇ ਸਵੈਮਾਨਤਾ ਭਰ ਗਈ। ਜਦੋਂ ਵਿਰੋਧੀਆਂ ਦੀ ਸ਼ਿਕਾਇਤ ਕਰਨ ਤੇ ਮੁਹੰਮਦ ਤੁਗਲਕ ਨੇ ਆਪ ਜੀ ਨੂੰ ਗ੍ਰਿਫਤਾਰ ਕਰਕੇ ਮੋਈ ਗਊ ਜਿੰਦਾ ਕਰਨ ਲਈ ਕਿਹਾ ਤਾਂ ਆਪ ਨੇ ਬੜੀ ਦਲੇਰੀ ਨਾਲ ਜੁਆਬ ਦਿੱਤਾ:-

**"ਬਾਦਿਸਾਹ ਐਸੀ ਕਿਉ ਹੋਇ॥ ਬਿਸਮਿਲ ਕੀਆਨ ਜੀਵੈ ਕੋਇ॥**

**ਮੇਰਾ ਕੀਆ ਕਛੂ ਨਾ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥** *(ਭੈਰਉ, ਅੰਗ 1165)*

ਇਸ ਤਰ੍ਹਾਂ ਆਪ ਜੀ ਨੇ ਕਰਾਮਾਤ ਵਿਖਾਉਣ ਤੋਂ ਇਨਕਾਰ ਕਰ ਦਿੱਤਾ। ਫਿਰ ਬਾਦਸ਼ਾਹ ਨੇ ਅੱਲਾ-ਅੱਲਾ, ਖੁਦਾ-ਖੁਦਾ ਜੱਪਣ ਦਾ ਹੁਕਮ ਦਿੱਤਾ। ਪਰ ਆਪ ਜੀ ਨੇ ਕਿਹਾ ਮੈਂ ਰਾਮ-ਰਾਮ ਹੀ ਜਪਾਂਗਾ। ਮਾਂ ਦੇ ਸਮਝਾਉਣ ਤੇ ਵੀ ਆਪ ਜੀ ਨੇ ਕਿਹਾ, "ਜੋ ਮਾਂ ਬੱਚੇ ਨੂੰ ਧਰਮ ਤੋਂ ਡੋਲਣ ਲਈ ਮਜ਼ਬੂਰ ਕਰੇ, ਉਹ ਮੇਰੀ ਮਾਂ ਨਹੀਂ ਹੋ ਸਕਦੀ। ਇਸ ਤਰ੍ਹਾਂ ਆਪ ਜੀ ਨੇ ਇਸਲਾਮ ਧਰਮ ਨੂੰ ਕਬੂਲਣ ਤੋਂ ਵੀ ਇਨਕਾਰ ਕਰ ਦਿੱਤਾ। ਇਹ ਨਿਰਭੈਤਾ ਅੰਤ ਸਵੈਮਾਨਤਾ ਸਿਮਰਨ ਦੀ ਬਰਕਤ ਕਾਰਨ ਸੀ।

***ਪ੍ਰਭੂ ਦੀ ਪ੍ਰੀਤ ਵਿੱਚ ਭਿਜੇ ਹੋਏ ਉਸ ਪ੍ਰੀਤ ਦਾ ਸਰੂਪ ਇੰਜ ਬਿਆਨ ਕਰਦੇ ਹਨ:- "ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥***

***ਜੈਸੀ ਮੂੜ ਕੁਟੰਬ ਪਰਾਇਣ॥ ਐਸੀ ਨਾਮੇ ਪ੍ਰੀਤਿ ਨਰਾਇਣ॥*** *(ਭੈਰਉ ਅੰਗ 1164)*

ਆਪ ਜੀ ਨੇ ਆਪਣੀ ਗੁਆਂਢਣ ਨੂੰ ਵੀ ਪ੍ਰਭੂ ਦੇ ਮਿਲਾਪ ਦਾ ਵਸੀਲਾ ਪ੍ਰੀਤ ਹੀ ਦੱਸਿਆ:-

**"ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥**

**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥** *(ਸੋਰਠਿ ਅੰਗ 65)*

ਆਪ ਜੀ ਨੇ ਲੋਕਾਈ ਨੂੰ ਮਹੱਲਾਂ-ਮਾੜੀਆਂ, ਸੁੰਦਰ ਸਰੀਰ, ਰਾਜ-ਭਾਗ ਤੇ ਉੱਚੀ ਕੁੱਲ ਦਾ ਅਹੰਕਾਰ ਛੱਡਣ ਲਈ ਪ੍ਰੇਰਿਆ। ਅਹੰਕਾਰ ਅਤੇ ਕੁਕਰਮਾਂ ਤੋਂ ਛੁਟਕਾਰਾ ਪਾਉਣ ਲਈ ਪ੍ਰਭੂ ਦਾ ਸਿਮਰਨ ਕਰਨਾ ਜ਼ਰੂਰੀ ਦੱਸਿਆ:-

**"ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥**

**ਮਾਰ ਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥**

**ਹਮਰੋ ਕਰਤਾ ਰਾਮੁ ਸਨੇਹੀ। ਕਾਹੇ ਰੇ ਨਰ ਗਰਬ ਕਰਤ ਹਹੁ**

**ਬਿਨਸਿ ਜਾਇ ਝੂਠੀ ਦੇਹੀ ॥ ਰਹਾਉ॥**

..........................................

**ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥**

**ਕ੍ਰਿਪਾ ਕਰੀ ਜਨ ਅਪੁਨੇ ਊਪਰ, ਨਾਮਦੇਉ ਹਰਿ ਗੁਨ ਗਾਏ॥** *(ਧਨਾਸਰੀ, ਅੰਗ 692)*

ਸ੍ਰੀ ਵਿਸ਼ੋਬਾ ਖੇਚਰ ਜੀ ਨੂੰ ਗੁਰੂ ਧਾਰਕੇ, ਆਪ ਪੰਡਰਪੁਰ ਹੀ ਟਿਕ ਗਏ ਸਨ। ਇਥੋਂ ਹੀ ਆਪ ਜੀ ਨੇ, ਆਪਣੇ ਮਿਸ਼ਨ ਦੇ ਪ੍ਰਚਾਰ ਹਿੱਤ ਪ੍ਰਚਾਰਕ ਯਾਤਰਾ ਕੀਤੀਆਂ ਪ੍ਰਚਾਰ ਕਰਦੇ-ਕਰਦੇ ਆਪ ਜੀ ਪਚਵੰਜਾ (55) ਸਾਲ ਦੀ ਉਮਰ ਵਿੱਚ ਪੰਜਾਬ ਵਿੱਚ ਵੀ ਆਏ। ਆਪ ਜੀ ਨੇ ਪੰਜਾਬ ਦੇ ਅੰਮ੍ਰਿਤਸਰ ਅਤੇ ਗੁਰਦਾਸਪੁਰ ਜਿਲ੍ਹਿਆ ਵਿੱਚ ਲੋਕਾਂ ਨੂੰ ਸੱਚ ਦੇ ਮਾਰਗ ਉੱਤੇ ਤੋਰਿਆ। ਗੁਰਦਾਸਪੁਰ ਜਿਲ੍ਹੇ ਦੇ ਪਿੰਡ ਭੱਟੀਵਾਲ ਦੇ ਬਾਹਰਵਾਰ ਜਿਥੇ ਆਪ ਜੀ ਨੇ ਡੇਰਾ ਲਾਇਆ ਸੀ, ਉਥੇ ਹੁਣ ਘੁਮਾਣ ਨਗਰ ਮੌਜੂਦ ਹੈ। ਇਥੇ ਆਪ ਅਠਾਰਾਂ (18) ਸਾਲ ਰਹੇ। ਭਾਈ ਕਾਨ੍ਹ ਸਿੰਘ ਜੀ ਨਾਭਾ, ਮੈਕਾਲਿਫ ਤੇ ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. ਅਨੁਸਾਰ ਆਪ ਜੀ ਅੱਸੀ (80) ਸਾਲ ਦੀ ਉਮਰ ਭੋਗਕੇ ਸੰਨ 1350 ਈ: ਨੂੰ ਪੰਡਰਪੁਰ ਵਿਖੇ ਜੋਤੀ ਜੋਤ ਸਮਾਂ ਗਏ। ਪਰ ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਆਪ ਜੀ ਨੇ ਆਪਣੀ ਜੀਵਨ-ਯਾਤਰਾ ਘੁਮਾਣ ਵਿਖੇ ਪੂਰੀ ਕੀਤੀ ਸੀ। ਪੰਡਰਪੁਰ ਤੇ ਘੁਮਾਣ ਦੋਹਾਂ ਜਗ੍ਹਾ ਤੇ ਆਪ ਜੀ ਦੇ ਯਾਦਗਰੀ ਦੇਹੁਰੇ ਹਨ। ਮਾਘੀ ਦੇ ਦਿਹਾੜੇ, ਆਪ ਜੀ ਦੀ ਯਾਦ ਵਿੱਚ ਘੁਮਾਣ ਵਿਖੇ ਗੁਰਮਤਿ ਸਮਾਗਮ ਕੀਤੇ ਜਾਂਦੇ ਹਨ।

ਆਪ ਜੀ ਨੇ ਪ੍ਰਭੂ ਦੇ ਪਿਆਰ ਵਿੱਚ ਮਰਾਠੀ ਭਾਸ਼ਾ ਅੰਦਰ ਤਕਰੀਬਨ ਪੰਝੀ ਸੌ (2500) ਅਭੰਗਾਂ

ਬਾਕੀ ਸਫਾ 20 'ਤੇ

# ਤਵਾਰੀਖ਼-ਏ-ਦਸਤਾਰ

ਅਮਰੀਕ ਸਿੰਘ ਸ਼ੇਰ ਖਾਂ

ਜੇਕਰ ਅਜੋਕੀ 'ਪੱਗ' ਜਾਂ 'ਪਗੜੀ' ਦਾ ਇਤਿਹਾਸ ਜਾਨਣਾ ਹੋਵੇ ਤਾਂ ਪਹਿਲਾਂ ਇਸਲਾਮੀ ਸੱਭਿਆਚਾਰ ਤੇ ਫਾਰਸੀ ਸ਼ਬਦਾਵਲੀ ਦੀ ਥਾਹ ਪਾਉਣੀ ਪਵੇਗੀ ਤਾਂ ਹੀ ਅਜੋਕੇ ਸਿੱਖ ਸੱਭਿਆਚਾਰ ਦਾ ਪਾਕ-ਪਵਿੱਤਰ ਤੇ ਅਭਿੰਨ ਅੰਗ ਬਣ ਚੁੱਕੀ 'ਦਸਤਾਰ' ਦਾ ਸਹੀ ਆਦਰ ਤੇ ਸਤਿਕਾਰ ਸਾਡੇ ਮਨਾਂ ਚੋਂ ਅਸਲ ਰੂਪ ਵਿੱਚ ਪ੍ਰਗਟ ਹੋ ਸਕੇਗਾ।

ਜੇ ਓਪਰੀ ਨਜ਼ਰੇ ਦੇਖਿਆ ਜਾਵੇ ਤਾਂ ਆਮ ਇਨਸਾਨ ਦੇ ਸਿਰ ਨੂੰ ਗਰਮੀ ਜਾਂ ਸਰਦੀ ਤੋਂ ਬਚਾਉਣ ਲਈ ਉਹਦੇ ਸਿਰ ਤੇ ਬੱਝਿਆ ਹੋਇਆ ਪੰਜ ਸੱਤ ਗਜ਼ ਦਾ ਕੱਪੜਾ ਪੱਗ ਜਾਂ ਪਗੜੀ ਕਹਾਉਂਦਾ ਹੈ।ਇਸ ਪਗੜੀ ਨੂੰ ਵੱਖ ਵੱਖ ਖੇਤਰੀ ਸੱਭਿਆਚਾਰਾਂ ਚ ਕੱਪੜੇ ਦੀ ਵਾਧ-ਘਾਟ ਦੇ ਰੂਪ ਨਾਲ ਚੀਰਾ, ਸਾਫਾ, ਪਟਕਾ, ਰੁਮਾਲਾ ਜਾਂ ਰੁਮਾਲੀ ਆਦਿ ਅਨੇਕਾਂ ਹੋਰ ਨਾਵਾਂ ਨਾਲ ਜਾਣਿਆ ਜਾਂਦਾ ਹੈ।

ਪਰ ਇਸਲਾਮੀ ਅਤੇ ਸਿੱਖ ਦੋਨਾਂ ਹੀ ਸੱਭਿਆਚਾਰਾਂ ਦਾ ਜੇ ਤੁਲਨਾਤਮਿਕ ਅਧਿਐਨ ਕੀਤਾ ਜਾਵੇ ਤਾਂ ਲਗਭਗ ਦੋਨਾਂ ਹੀ ਸੱਭਿਆਚਾਰਾਂ ਦਾ ਅਧਿਆਤਮਕ ਜਗਤ ਸਿਰ ਨੂੰ ਢਕਣ ਵਾਲੇ ਏਸ ਕੱਪੜੇ ਨੂੰ ਅਤਿ-ਵਿਸ਼ੇਸ਼ ਸਤਿਕਾਰ ਦਾ ਪਾਤਰ ਮੰਨਦਾ ਹੋਇਆ ਇਸਨੂੰ ਅਣਖ, ਗੈਰਤ ਤੇ ਇੱਜ਼ਤ ਦਾ ਚਿੰਨ੍ਹ ਮੰਨਦਾ ਹੈ।

ਇਸਲਾਮਕ ਸ਼ਬਦਾਵਲੀ ਮੁਤਾਬਕ 'ਦਸਤ' ਭਾਵ ਹੱਥਾਂ ਨਾਲ ਸੁੰਦਰ ਤਰੀਕੇ ਨਾਲ ਸਿਰ ਤੇ ਸਜਾਏ ਕੱਪੜੇ ਨੂੰ 'ਦਸਤਾਰ' ਕਿਹਾ ਜਾਂਦਾ ਹੈ।ਇੰਜ ਹੀ ਛੋਟੀ ਪੱਗ, ਪਟਕੇ, ਰੁਮਾਲੇ ਜਾਂ ਕਮਰਬੰਦ ਨੂੰ 'ਦਸਤਾਰਚਾ' ਕਿਹਾ ਜਾਂਦਾ ਹੈ।ਚਿੱਟੀ ਸਫੈਦ ਪਗੜੀ ਜੋ ਸਾਫਗੋਈ ਤੇ ਪਾਕ-ਸਾਫ ਚਰਿੱਤਰ ਦੀ ਲਖਾਇਕ ਹੈ ਉਸਨੂੰ 'ਦਸਤਾਰ ਏ ਸੀਮਾਬੀ' ਕਹਿ ਕੇ ਸਤਿਕਾਰਿਆ ਜਾਂਦਾ ਹੈ।ਕਿਸੇ ਵਿਸ਼ੇਸ਼ ਜ਼ਿੰਮੇਵਾਰੀ ਜਿਵੇਂ ਇਨਸਾਫ ਆਦਿ ਦੀ ਕੁਰਸੀ ਤੇ ਬਿਠਾਉਣ ਵਕਤ ਵੀ ਇੱਕ ਖਾਸ ਕਿਸਮ ਦੀ ਪਗੜੀ ਪਹਿਨਾਈ ਜਾਂਦੀ ਹੈ ਜਿਸਨੂੰ 'ਦਸਤਾਰ ਏ ਫਜ਼ਲੀਅਤ' ਵਜੋਂ ਜਾਣਿਆ ਜਾਂਦਾ ਹੈ।ਆਲਮ-ਫਾਜ਼ਲ ਲੋਕਾਂ ਵੱਲੋਂ ਪਹਿਨੀ ਜਾਣ ਵਾਲੀ ਇਹ 'ਫਜ਼ਲੀਅਤੀ ਦਸਤਾਰ' ਸਦੀਆਂ ਤੋਂ ਇਸਲਾਮਕ ਜਗਤ ਦੇ ਸਤਿਕਾਰ ਦਾ ਪਾਤਰ ਬਣੀ ਰਹੀ ਹੈ।

ਜੇਕਰ ਇਸਲਾਮ ਧਰਮ ਨਾਲ ਸੰਬੰਧਿਤ ਕੋਈ ਵਿਅਕਤੀ ਦਗ਼ਾ-ਫ਼ਰੇਬ ਕਰੇ ਤਾਂ ਉਸਨੂੰ 'ਦਸਤਾਰ ਦਰ ਗੁਲੂ ਕਰਦਨ' ਕਰਨ ਦਾ ਰਿਵਾਜ਼ ਸੀ ਭਾਵ ਉਸਦੇ ਗਲ ਚ ਸਾਫਾ ਪਾ ਕੇ ਉਸਨੂੰ ਪਰ੍ਹੇ ਪੰਚਾਇਤ ਚ ਬੁਲਾ ਕੇ ਬੇਇੱਜ਼ਤ ਕੀਤਾ ਜਾਂਦਾ ਸੀ। ਇਸ ਪ੍ਰਕਾਰ ਸਪੱਸ਼ਟ ਹੁੰਦਾ ਹੈ ਕਿ ਇਸਲਾਮੀ ਜਗਤ ਵਿੱਚ ਸਦੀਆਂ ਤੋਂ 'ਦਸਤਾਰ' ਦਾ ਪ੍ਰਚਲਨ ਉਹਨਾਂ ਦੀ ਹਰ ਰੀਤ-ਰਵਾਇਤ ਦਾ ਗਵਾਹ ਰਿਹਾ ਹੈ।

ਬੇਸ਼ੱਕ ਸਮੇਂ ਦੀ ਚਾਲ ਨਾਲ ਇਸਲਾਮਿਕ ਜਗਤ ਇਸ ਦਸਤਾਰ ਤੋਂ ਅਵੇਸਲਾ ਹੋ ਗਿਆ ਤੇ ਕੁਝ ਅਧਿਆਤਮਕ ਪ੍ਰਤਿਸ਼ਠਾਵਾਨ ਲੋਕਾਂ ਤੋਂ ਛੁੱਟ ਬਹੁਤੇ ਵਰਗਾਂ ਨੇ ਦਸਤਾਰ ਨੂੰ ਤਿਲਾਂਜਲੀ ਦੇ ਦਿੱਤੀ ਪਰ ਸਿੱਖ ਜਗਤ ਦੀ ਪੂਰੀ ਪਛਾਣ ਤੇ ਨਿਆਰੀ ਹਸਤੀ ਹੀ ਏਸ 'ਦਸਤਾਰ' ਦੇ ਸੰਕਲਪ ਦੁਆਲੇ ਟਿਕੀ ਪ੍ਰਤੀਤ ਹੁੰਦੀ ਹੈ।

ਸਿੱਖ ਜਗਤ ਵਿੱਚ ਗੁਰੂ ਅਰਜਨ ਸਾਹਬ ਦੇ 'ਸਾਬਤ ਸੂਰਤ ਦਸਤਾਰ ਸਿਰਾ' ਦੇ ਸੰਕਲਪ ਤੋਂ ਪਰੇ ਜਾ ਕੇ ਇੱਕ ਸਿੱਖ ਦੀ ਹੋਂਦ ਨੂੰ ਕਿਆਸਿਆ ਵੀ ਨਹੀਂ ਜਾ ਸਕਦਾ।ਸਿੱਖ-ਸਦਾਚਾਰ ਤੇ ਰਹੁਰੀਤਾਂ ਨੂੰ ਸਮਝਣ ਤੋਂ ਬਾਦ ਕਈ ਵਾਰ ਤਾਂ ਇਉਂ ਵੀ ਪ੍ਰਤੀਤ ਹੋਣ ਲੱਗਦਾ ਹੈ ਕਿ ਸਿੱਖੀ ਦਾ ਸੰਪੂਰਨ ਸਫਰ ਦਸਤਾਰ ਤੋਂ ਆਰੰਭ ਹੋ ਕੇ ਦਸਤਾਰ ਤੇ ਆ ਕੇ ਹੀ ਖਤਮ ਹੋ ਜਾਂਦਾ ਹੈ।ਇੱਕ ਸਿੱਖ ਸਾਬਤ ਸੂਰਤ ਰਹਿ ਕੇ ਸਮੁੱਚਾ ਜੀਵਨ ਕਿੰਝ ਜੀਵਿਆ ਤੇ ਜੀਵਨ ਘੋਲ ਚੋਂ ਜੂਝਦਿਆਂ ਆਖਰੀ ਸਵਾਸਾਂ ਤੱਕ ਉਸਨੇ ਆਪਣੀ ਪਗੜੀ ਨੂੰ ਬਿਨਾ ਕਿਸੇ ਦਾਗ-ਲਪੇਟ ਦੇ ਕਿੰਝ ਸੱਚਾ ਤੇ ਸੁੱਚਾ ਬਣਾਈ ਰੱਖਿਆ, ਇਹੀ ਉਸਦਾ ਸਮੁੱਚਾ ਰਿਪੋਰਟ-ਕਾਰਡ ਹੁੰਦਾ ਹੈ।

ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ ਗੁਰੂ ਗ੍ਰੰਥ ਸਾਹਬ ਦੀ ਬਾਣੀ ਵਿੱਚ ਜਿੰਨ੍ਹਾਂ ਸੰਤਾਂ ਭਗਤਾਂ ਦੀ ਬਾਣੀ ਸ਼ਾਮਲ ਹੈ, ਉਹਨਾਂ ਨੇ ਵੀ ਪੱਗ ਨੂੰ ਚਿਹਨਕ ਰੂਪ ਚ ਕਿਸੇ ਨਾ ਕਿਸੇ ਰੂਪ ਵਿੱਚ ਜ਼ਰੂਰ ਵਰਤਿਆ ਹੈ। ਜਿਵੇਂ ਭਗਤ ਨਾਮਦੇਵ ਜੀ ਤਾਂ ਪ੍ਰਮਾਤਮਾ ਦਾ ਸਰਗੁਣ ਸਰੂਪ ਚਿਤਰਦਿਆਂ ਉਸ ਪਰਮਾਤਮਾ ਨੂੰ

ਮਿੱਠੇ ਬੋਲ ਬੋਲਣ ਵਾਲਾ ਤੇ ਅਤਿਸੁੰਦਰ ਪਗੜੀ ਦਾ ਮਾਲਕ ਤਸੱਵਰ ਕਰਦੇ ਹਨ। ਉਹਨਾਂ ਦਾ ਬਚਨ ਹੈ:

*ਖੂਬ ਤੇਰੀ ਪਗਰੀ, ਮੀਠੇ ਤੇਰੇ ਬੋਲ।*

ਏਸੇ ਹੀ ਤਰ੍ਹਾਂ ਪ੍ਰਸਿੱਧ ਸੂਫੀ ਫਕੀਰ ਸ਼ੇਖ ਫਰੀਦ ਜੀ (ਜੀਵਨ ਕਾਲ ੧੧੭੩ ਈ. ਤੋਂ ੧੨੬੬ ਈ.) ਵੀ ਅੱਜ ਤੋਂ ਤਕਰੀਬਨ ਦਸ ਸਦੀਆਂ ਪਹਿਲਾਂ ਵੀ ਦਸਤਾਰ ਭਾਵ ਪੱਗ ਦੇ ਪਹਿਨੇ ਜਾਣ ਦਾ ਹਵਾਲਾ ਦਿੰਦੇ ਹੋਏ ਸਪੱਸ਼ਟ ਕਰਦੇ ਹਨ ਕਿ ਮੈਂ ਵਿਚਾਰਾ ਤਾਂ ਪੱਗ ਦੇ ਮੈਲੀ ਹੋ ਜਾਣ ਦਾ ਫਿਕਰ ਕਰਦਾ ਰਿਹਾ ਪਰ ਮੇਰਾ ਇਸ ਪਾਸੇ ਤਾਂ ਧਿਆਨ ਹੀ ਨਹੀਂ ਗਿਆ ਕਿ ਇੱਕ ਦਿਨ ਇਹ ਸਾਡਾ ਸਿਰ ਵੀ ਸਪੁਰਦ-ਏ-ਖਾਕ ਹੋ ਜਾਣਾ ਹੈ। ਉਹਨਾਂ ਦਾ ਬਚਨ ਹੈ:

ਫਰੀਦਾ ਮੈ ਭੋਲਾਵਾ ਪਗ ਦਾ, ਮਤ ਮੈਲੀ ਹੋਇ ਜਾਇ॥
ਗਹਿਲਾ ਰੂਹ ਨਾ ਜਾਣਈ, ਸਿਰ ਭੀ ਮਿਟੀ ਖਾਇ॥

ਭਗਤ ਕਬੀਰ ਸਾਹਬ ਜੀ ਦੇ ਬਚਨਾਂ ਤੋਂ ਵੀ ਉਸ ਵਕਤ ਸੁੰਦਰ ਪੱਗਾਂ ਸਜਾਏ ਜਾਣ ਦੀ ਰਵਾਇਤ ਦਾ ਜ਼ਿਕਰ ਮਿਲਦਾ ਹੈ। ਜਿਵੇਂ:

ਜਿਹ ਸਿਰ ਰਚ ਰਚ ਬਾਂਧਤ ਪਾਗ। ਸੋ ਸਿਰ ਚੁੰਚ ਸਵਾਰੇ ਕਾਗ।
ਇਸ ਤਨ ਧਨ ਕਾ ਕਿਆ ਗਰਬਈਆ। ਰਾਮ ਨਾਮ ਕਾਹੇ ਨਾ ਦ੍ਰਿੜਈਆ॥

ਭਾਵ ਕਿ ਹੇ ਮਨੁੱਖ! ਸਰੀਰਕ ਸਾਜ ਸਜਾਵਟ ਤੋਂ ਅੱਗੇ ਵਧ ਕੇ ਪ੍ਰਭੂ- ਪਰਮਾਤਮਾ ਦੇ ਦਰ ਤੇ ਪ੍ਰਵਾਨ ਹੋਣ ਲਈ ਵੀ ਚਾਰਾਜੋਈ ਕਰ। ਸਿਰਫ ਸੁੰਦਰ ਦਸਤਾਰ, ਸੁੰਦਰ ਤਨ ਤੇ ਅਥਾਹ ਧਨ ਦੇ ਗਰਬ-ਹੰਕਾਰ ਚ ਹੀ ਨਾ ਫਸਿਆ ਰਹੀਂ।

ਸੋ ਗੁਰਬਾਣੀ ਦੇ ਪਾਵਨ ਫੁਰਮਾਨਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਇੱਕ ਸਿੱਖ ਦੀ ਦਸਤਾਰ ਦਾ ਸੰਬੰਧ ਸਿਰਫ ਸਰੀਰਕ ਸੁਹੱਪਣ ਨਾਲ ਹੀ ਨਹੀਂ ਸਗੋਂ ਇਸ ਦਾ ਸੰਬੰਧ ਤਾਂ ਉਹਦੀ ਅਧਿਆਤਮਕ ਨਿਸ਼ਠਾ, ਪ੍ਰਤਿਸ਼ਠਾ ਤੇ ਉਸਨੂੰ ਪ੍ਰਭੂ ਦਰ ਤੱਕ ਪ੍ਰਵਾਨ ਚੜ੍ਹਾਉਣ ਨਾਲ ਹੈ।

ਜੇਕਰ ਉਪਰੋਕਤ ਸਮੁੱਚੇ ਮਹਾਂਵਾਕਾਂ ਦੇ ਮੱਦੇ ਨਜ਼ਰ ਸਿੱਖ ਜਗਤ ਵੱਲੋਂ ਪੱਗ ਜਾਂ ਦਸਤਾਰ ਦੇ ਉੱਚ-ਦੁਮਾਲੜੇ ਸਰੂਪ ਨੂੰ ਕਾਇਮ ਰੱਖਣ ਦੀਆਂ ਰਵਾਇਤਾਂ ਨੂੰ ਘੋਖਿਆ ਜਾਵੇ ਤਾਂ ਇਹ ਸਫਰ ਕਾਬਿਲ-ਏ-ਤਾਰੀਫ ਹੈ। ਅਠਾਰ੍ਹਵੀਂ ਸਦੀ ਦੇ ਮੱਧ ਵਿੱਚ ਭਾਵ ੧੭੫੦ ਈ. ਦੇ ਆਸ-ਪਾਸ ਬੇਸ਼ੱਕ ਸਿੱਖਾਂ ਦੇ ਸਿਰਾਂ ਦੇ ਮੁੱਲ ਪੈ ਗਏ ਪਰ ਸਿੱਖਾਂ ਨੇ ਕਦੇ ਵੀ ਸਦਾ ਅੰਗ ਸੰਗ ਰਹਿਣ ਵਾਲੀ ਤੇ ਅਣਖ-ਨਾਲ ਸਿਰ ਉੱਚਾ ਰੱਖਣ ਵਾਲੀ ਦਸਤਾਰ ਨੂੰ ਤਿਲਾਂਜਲੀ ਨਹੀਂ ਦਿੱਤੀ ਭਾਵੇਂ ਕਿ ਉਹਨਾਂ ਦੇ ਸਿਰ ਖੋਪਰਾਂ ਸਮੇਤ ਉਤਾਰੇ ਜਾਂਦੇ ਰਹੇ। ਇਵੇਂ ਈ ਅੰਗਰੇਜ਼-ਕਾਲ ਚ ਵੀਹਵੀਂ ਸਦੀ ਚ ਹੋਏ ਵਿਸ਼ਵ ਯੁੱਧਾਂ ਦੌਰਾਨ ਸਿੱਖਾਂ ਨੇ ਦਸਤਾਰਾਂ ਉਤਾਰ ਕੇ ਲੋਹ-ਟੋਪ ਪਾਉਣ ਦੇ ਅੰਗਰੇਜ਼ਾਂ ਦੇ ਤੁਗਲਕੀ ਫੁਰਮਾਨਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਤੇ ਲਿਖ ਕੇ ਦੇ ਦਿੱਤਾ ਕਿ ਜੇਕਰ ਉਹਨਾਂ ਦੀ ਮੌਤ ਸਿਰ 'ਚ ਲੱਗੀ ਗੋਲੀ ਨਾਲ ਹੁੰਦੀ ਹੈ ਤਾਂ ਉਹ ਮੈਦਾਨੇ ਜੰਗ ਚ ਹੋਈ ਮੌਤ ਦੇ ਬਦਲੇ ਮਿਲਣ ਵਾਲੇ ਮੁਆਵਜ਼ੇ ਦੇ ਹੱਕਦਾਰ ਨਹੀਂ ਹੋਣਗੇ।

ਓਸੇ ਈ ਸਮੇਂ ਅੰਗਰੇਜ਼ਾਂ ਵੱਲੋਂ ਭਾਰਤੀਆਂ ਨੂੰ ਨਿੱਤ ਦਿਹਾੜੇ ਬੇਇੱਜ਼ਤ ਕੀਤੇ ਜਾਣ ਵਿਰੁੱਧ ਸ਼ਹੀਦ ਭਗਤ ਸਿੰਘ ਦੇ ਚਾਚਾ ਅਜੀਤ ਸਿੰਘ ਨੇ 'ਪਗੜੀ ਸੰਭਾਲ ਜੱਟਾ' ਨਾਂ ਦੀ ਲਹਿਰ ਚਲਾ ਕੇ ਸਮੁੱਚੇ ਪੰਜਾਬੀ ਕਿਸਾਨਾਂ ਨੂੰ ਇੱਕ ਮੁੱਠ ਹੋਣ ਦਾ ਸੱਦਾ ਦਿੱਤਾ ਤੇ ਪੰਜਾਬੀਆਂ ਨੇ ਸ: ਅਜੀਤ ਸਿੰਘ ਦੇ ਇੱਕ ਇਸ਼ਾਰੇ ਤੇ ਪੰਜਾਬ ਦੀਆਂ ਜੇਲ੍ਹਾਂ ਭਰ ਦਿੱਤੀਆਂ। ਸੋ ਸਪੱਸ਼ਟ ਹੈ ਕਿ ਪੰਜਾਬੀਆਂ ਨੂੰ ਵੰਗਾਰਨ ਲਈ ਸਿਰਫ ਪਗੜੀ ਜਾਂ ਪੱਗ ਦਾ ਚਿੰਨ੍ਹ ਹੀ ਅਸਰਦਾਰ ਸਾਬਤ ਹੁੰਦਾ ਹੈ। ਟੋਪੀ ਜਾਂ ਕੋਈ ਹੋਰ ਚਿੰਨ ਕਿਸੇ ਸਿੱਖ ਦੀ ਅੰਤਰ-ਆਤਮਾ ਨੂੰ ਕਦੇ ਵੀ ਕਬੂਲ ਨਹੀਂ ਹੋਇਆ। ਏਸੇ ਲਈ ਰਹਿਤਨਾਮਿਆਂ ਚ ਤਾਂ ਸਿੱਖ ਨੂੰ ਇੱਥੋਂ ਤੱਕ ਹਦਾਇਤ ਦਿੱਤੀ ਗਈ:

ਜੋ ਸਿਖ ਹੋ ਕੇ ਸਿਰ ਟੋਪੀ ਧਰੇ, ਸੋ ਤਨਖਾਹੀਆ।
ਜੋ ਸਿਖ ਹੋਇ ਕੇ ਟੋਪੀ ਵਾਲੇ ਦੇ ਪੈਰੀਂ ਪਏ, ਸੋ ਭੀ ਤਨਖਾਹੀਆ।
ਜੋ ਟੋਪੀ ਵਾਲੇ ਦਾ ਜੂਠਾ ਖਾਏ, ਸੋ ਭੀ ਤਨਖਾਹੀਆ।

(ਤਨਖਾਹਨਾਮਾ: ਭਾਈ ਚਉਪਾ ਸਿੰਘ)

ਪਿਆਰੇ ਭਾਈ ਦਇਆ ਸਿੰਘ ਜੀ ਨੇ ਤਾਂ ਆਪਣੇ ਰਹਿਤਨਾਮਿਆਂ ਚ ਸਿੱਖਾਂ ਨੂੰ ਪੱਗ ਲੱਥੇ ਗੈਰਾਂ ਦੀ ਸੰਗਤ ਕਰਨ ਤੋਂ ਵੀ ਵਰਜਿਆ ਹੈ ਅਤੇ ਅਨੇਕਾਂ ਹੁਕਮਨਾਮਿਆਂ 'ਚ ਸਿੱਖ ਦੀ ਪੱਗ ਲਾਹੁਣ ਵਾਲੇ ਵਿਅਕਤੀ ਨੂੰ ਤਨਖਾਹੀਆ ਕਿਹਾ ਹੈ।

*ਜਿਸਕੀ ਲੜਾਈ ਮੇਂ ਪੱਗ ਉਤਰੇ, ਸੋ ਟਕਾ ਤਨਖਾਹੀਆ।*

*ਜੋ ਪੱਗ ਉਤਾਰੇ ਸੋ ਦੁਗਣਾ ਤਨਖਾਹੀਆ।*

ਸਿੱਖ ਸਮਾਜ ਤੋਂ ਇਲਾਵਾ ਜੇ ਪੁਰਾਤਨ ਸਮਿਆਂ ਦੇ ਹਿੰਦੂ ਸਮਾਜ ਦੀ ਗੱਲ ਕੀਤੀ ਜਾਵੇ ਤਾਂ ਹਾਲੇ ਕੱਲ੍ਹ ਦੀਆਂ ਗੱਲਾਂ ਹਨ ਜਦੋਂ ਇਸ ਸਮਾਜ ਦੇ ਪ੍ਰਤਿਸ਼ਠ ਵਿਅਕਤੀ ਸਿਰ ਤੇ

ਪੱਗ ਬੰਨ੍ਹਣੀ ਫ਼ਖ਼ਰ ਦਾ ਬਾਇਸ ਸਮਝਦੇ ਸਨ।ਬ੍ਰਹਮੋ ਸਮਾਜ ਦੇ ਬਾਨੀ ਰਾਜਾ ਰਾਮ ਮੋਹਨ ਰਾਇ, ਸਵਾਮੀ ਵਿਵੇਕਾਨੰਦ, ਸਵਾਮੀ ਦਇਆ ਨੰਦ, ਸ੍ਰੀ ਰਾਧਾ ਕ੍ਰਿਸ਼ਨਨ ਆਦਿ ਸਭ ਹਿੰਦੂ ਸ਼ਖ਼ਸੀਅਤਾਂ ਪਗੜੀ ਦਾ ਮਹੱਤਵ ਸਮਝਦੀਆਂ ਹੋਈਆਂ ਇਸ ਨੂੰ ਯੋਗ ਸਥਾਨ ਦਿੰਦੀਆਂ ਸਨ।

ਉਹ ਗੱਲ ਵੱਖ ਹੈ ਕਿ ਆਪਣੇ ਆਪ ਨੂੰ ਆਧੁਨਿਕ ਸਮਾਜ ਦੇ ਹਾਣੀ ਦੱਸਣ ਵਾਲੇ ਪੰਡਤ ਜਵਾਹਰ ਲਾਲ ਨਹਿਰੂ ਵਰਗਿਆਂ ਨੇ ਪੱਛਮੀ ਸੱਭਿਆਚਾਰ ਦੀ ਗੁਲਾਮੀ ਅਪਨਾਉਂਦਿਆਂ ਆਪਣੇ ਸਿਰ ਤੇ ਟੋਪੀ ਸਜਾ ਲਈ ਤੇ ਫਿਰ ਵੇਖਾ-ਵੇਖੀ ਭਾਰਤੀ ਨੌਜਵਾਨ ਵੀ ਆਪਣੇ ਆਪ ਨੂੰ ਆਧੁਨਿਕ ਭਾਰਤ ਦੇ ਅਗਾਂਹ-ਵਧੂ ਵਾਸੀ ਕਹਾ ਕੇ ਏਸ ਭੇਡ-ਚਾਲ ਚ ਸ਼ਾਮਲ ਹੋਣ ਲੱਗੇ ਤੇ ਹਿੰਦੁਸਤਾਨੀ ਲੋਕਾਂ ਵੱਲੋਂ ਸਦੀਆਂ ਤੋਂ ਸਾਂਭ ਕੇ ਰੱਖੀ ਪਗੜੀ ਦੀ ਵਿਰਾਸਤ ਇਹਨਾਂ ਨੇ ਪੱਛਮੀ ਵਿਰਾਸਤ ਦੀ ਪ੍ਰਤੀਕ ਲੰਦਨ ਦੇ ਕਿਨਾਰੇ ਵਹਿੰਦੀ ਥੇਮਜ਼ ਨਦੀ ਦੀ ਭੇਟ ਚੜ੍ਹਾ ਕੇ ਸਾਹ ਲਿਆ।ਅੱਜ ਕਿਸੇ ਇੱਕਾ-ਦੁੱਕਾ ਹਿੰਦੂ ਧਾਰਮਿਕ ਨੇਤਾ ਤੋਂ ਛੁੱਟ ਸਮੁੱਚੇ ਰੂਪ 'ਚ ਹਿੰਦੂ ਸਮਾਜ ਵੱਲੋਂ ਪਗੜੀ ਦਾ ਭੋਗ ਪਾਇਆ ਜਾ ਚੁੱਕਾ ਹੈ ਸਿਵਾਇ ਘੋੜੀ ਚੜ੍ਹਨ ਦੀ ਰਸਮ ਨੂੰ ਛੱਡ ਕੇ। ਉਹ ਵੀ ਬਜ਼ਾਰ 'ਚ ਆਈ ਰੈਡੀਮੇਡ ਟੋਪੀਨੁਮਾ ਪੱਗ ਸਿਰ ਤੇ ਧਰ ਕੇ ਕੰਮ ਚਲਾ ਲਿਆ ਜਾਂਦਾ ਹੈ।

ਦੂਜੇ ਪਾਸੇ ਸਿੱਖ ਸਮਾਜ ਵੱਲ ਜੇ ਨਿਰਪੱਖ ਹੋ ਕੇ ਦੇਖਿਆ ਜਾਵੇ ਤਾਂ ਬੇਸ਼ੱਕ ਪਿਛਲੇ ਦੋ ਦਹਾਕਿਆਂ ਦੌਰਾਨ ਸਿੱਖ ਜਵਾਨੀ ਨੇ ਦੂਜੇ ਸੱਭਿਆਚਾਰਾਂ ਦੀ ਰੀਸੋ-ਰੀਸ ਆਪਣੀ ਇਸ ਸਵੈ-ਮਾਨ ਦਾ ਪ੍ਰਤੀਕ ਦਸਤਾਰ ਨੂੰ ਤਿਲਾਂਜਲੀ ਦੇਣੀ ਸ਼ੁਰੂ ਕਰ ਦਿੱਤੀ ਸੀ ਪਰ ਅਜੋਕੇ ਸਮੇਂ ਚ ਇੱਕ ਵਾਰ ਤਾਂ ਇਸ ਪ੍ਰਚਲਨ ਨੂੰ ਠੱਲ੍ਹ ਪੈਂਦੀ ਪ੍ਰਤੀਤ ਹੋਣ ਲੱਗੀ ਹੈ। ਇਸ ਸੰਬੰਧੀ ਨਿਰੰਤਰ ਸਿਰੜ ਨਾਲ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਚ ਜਾ ਕੇ ਦਸਤਾਰ ਤੇ ਸਿੱਖ ਰਹੁ ਰੀਤਾਂ ਤੋਂ ਜਾਣੂ ਕਰਾਉਣ ਵਾਲੀਆਂ ਸਮੂਹ ਸਿੱਖ ਜਥੇਬੰਦੀਆਂ ਵਧਾਈ ਦੀਆਂ ਹੱਕਦਾਰ ਹਨ। ਭਾਵੇਂ ਕਿ ਹਾਲੇ ਵੀ ਜਦੋ-ਜਹਿਦ ਬੜੀ ਲੰਬੀ ਹੈ।

ਇਹਨਾਂ ਸਤਰਾਂ ਦੇ ਲੇਖਕ ਨੂੰ ਖੁਦ ਯਾਦ ਹੈ ਕਿ ਅੱਜ ਤੋਂ ਲਗਭਗ ਅਠਾਰਾਂ ਵੀਹ ਸਾਲ ਪਹਿਲਾਂ ਜਦ ਪੰਜਾਬ ਦੇ ਪਿੰਡਾਂ-ਸ਼ਹਿਰਾਂ ਵਿੱਚ ਪਤਿਤਪੁਣੇ ਦੀ ਲਹਿਰ ਪੂਰੇ ਜ਼ੋਰਾਂ ਤੇ ਸੀ ਤਾਂ ਪੰਥ ਦੀਆਂ ਕੁਝ ਨੁਮਾਇਆ ਜਥੇਬੰਦੀਆਂ ਨੇ ਇਸ ਪ੍ਰਚਲਨ ਨੂੰ ਰੋਕਣ ਲਈ 'ਦਸਤਾਰ ਸਜਾਓ ਮੁਕਾਬਲਿਆਂ' ਦਾ ਪ੍ਰਚਲਨ ਸ਼ੁਰੂ ਕਰਨ ਦੀ ਸਕੀਮ ਸੋਚੀ ਪਰ ਇਸ ਨਵੀਂ ਗਤੀਵਿਧੀ ਨੂੰ ਖਾਸ ਕਰਕੇ ਪਿੰਡਾਂ ਵਿੱਚ ਸ਼ੁਰੂ ਕਰਨ ਦਾ ਧਰਾਤਲੀ ਤੌਰ ਤੇ ਵਿਰੋਧ ਹੋਣਾ ਸ਼ੁਰੂ ਹੋ ਗਿਆ।ਖਾਸ ਕਰਕੇ ਪਿੰਡਾਂ ਦੇ ਗੁਦੁਆਰਿਆਂ ਚ।ਸਾਡੀ ਪੇਂਡੂ ਮਾਨਸਿਕਤਾ ਕਿਸੇ ਵੀ ਰੂਪ ਚ ਨੌਜਵਾਨਾਂ ਦੇ ਫੈਸ਼ਨ ਦੇ ਪੂਰੀ ਤਰ੍ਹਾਂ ਵਿਰੁੱਧ ਸੀ ਤੇ ਸੁੰਦਰ ਦਸਤਾਰ ਸਜਾਉਣ ਨੂੰ ਵੀ ਉਹ ਇੱਕ ਨਵੀਨ ਫੈਸ਼ਨ ਹੀ ਮੰਨ ਰਹੇ ਸਨ। ਇਸ ਕਰਕੇ ਗੁਰਦੁਆਰਿਆਂ ਚ ਪਹਿਲੇ ਪਹਿਲ ਇਹਨਾਂ ਦਸਤਾਰ ਸਜਾਓ ਮੁਕਬਲਿਆਂ ਦਾ ਵਿਰੋਧ ਹੀ ਹੁੰਦਾ ਰਿਹਾ। ਸਾਡੇ ਪੁਰਾਤਨ ਟਕਸਾਲੀ ਕਹਾਉਣ ਵਾਲੇ ਸਿੱਖਾਂ ਦਾ ਬਹੁਤਾ ਜ਼ੋਰ ਏਸੇ ਗੱਲ ਤੇ ਈ ਲੱਗਾ ਰਹਿੰਦਾ ਕਿ ਪੱਗ ਦਾ ਇੱਕੋ ਇੱਕ ਸਰੂਪ ਗੋਲ ਦਸਤਾਰਾ ਹੀ ਹੈ। ਜਦ ਕਿ ਕਿਸੇ ਹੋਰ ਪ੍ਰਕਾਰ ਦੀ ਪੱਗ ਨੂੰ ਮਾਨਤਾ ਦੇਣੀ ਉਹ ਆਪਣੀ ਤੌਹੀਨ ਸਮਝਦੇ ਸਨ।

ਖ਼ੈਰ, ਸਮੇਂ ਨੇ ਇਹ ਸਭ ਭਰਮ ਭੁਲੇਖੇ ਦੂਰ ਕਰ ਦਿੱਤੇ। ਸਾਡੇ ਸਿੱਖ ਰਹਿਤਨਾਮਿਆਂ ਤੇ ਹੋਰ ਸਿੱਖ-ਸਾਹਿਤ ਚ ਸਾਫ ਤੌਰ ਤੇ ਇਹ ਕਥਨ ਅੰਕਿਤ ਹਨ ਕਿ ਸਿੱਖ ਕਿਸੇ ਵੀ ਰੂਪ ਚ ਆਲਸੀ ਨਹੀਂ ਹੋਏਗਾ। ਉਸਦੀ ਪੱਗ ਮੈਲੀ- ਕੁਚੈਲੀ, ਰੰਗ ਲੱਥੀ ਤੇ ਵੱਟਾਂ ਦੀ ਮਾਰੀ ਨਹੀਂ ਹੋਏਗੀ। ਉਸਦੀ ਦਸਤਾਰ ਦਾ ਇੱਕ ਇੱਕ ਪੇਚ ਚਿਣ ਕੇ ਬੰਨ੍ਹਿਆ ਤੇ ਕਿਸੇ ਰਾਜੇ ਮਹਾਰਾਜੇ ਦੇ ਸਿਰ ਤੇ ਸਜਾਈ ਦਸਤਾਰ ਤੋਂ ਵੀ ਕਿਤੇ ਵੱਧ ਦਿਲ ਖਿੱਚਵਾਂ ਤੇ ਆਕਰਸ਼ਿਤ ਹੋਏਗਾ।

ਸੁੰਦਰ ਪਗੜੀ ਬੰਨ੍ਹਣ ਦੀ ਪੁਰਾਤਨ ਵਿਰੋਧਤਾ ਦਾ ਸਮਾਂ ਜਦ ਮੈਨੂੰ ਚੇਤਾ ਆਉਂਦਾ ਹੈ ਤਾਂ ਸਾਡੇ ਧਾਰਮਿਕ ਆਗੂਆਂ ਦੀ ਸੋਝੀ ਤੇ ਦਕਿਆ-ਨੂਸੀ ਸੋਚ ਨੂੰ ਵੇਖ ਕੇ ਬੜਾ ਰੰਜ ਮਹਿਸੂਸ ਹੁੰਦਾ ਹੈ।ਜੇਕਰ ਸਿੱਖਾਂ ਨੇ ਅਜੋਕੇ ਯੁਗ ਤੱਕ ਦਸਤਾਰ ਨੂੰ ਬਾ-ਦਸਤੂਰ ਆਪਣੇ ਅੰਗ-ਸੰਗ ਰੱਖਣ ਦਾ ਸਿਰੜ ਨਿਭਾਇਆ ਹੈ ਤਾਂ ਇਸ ਪੱਖ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ ਕਿ ਸਿੱਖ ਦੀ ਦਸਤਾਰ ਨਿਰੰਤਰ ਪ੍ਰਗਤੀਸ਼ੀਲ ਰਹੀ ਹੈ।ਖੜ੍ਹੇ ਪਾਣੀ ਹਮੇਸ਼ਾ ਬੁੱਸ ਜਾਂਦੇ ਹਨ। ਸਮੇਂ ਦੇ ਲਿਹਾਜ਼ ਨਾਲ ਨਾ-ਬਦਲਣ ਵਾਲੀਆਂ ਰੀਤਾਂ-ਰਵਾਇਤਾਂ ਇੱਥੋਂ ਤੱਕ ਕੇ ਜਿਸਮ ਤੇ ਪਹਿਨੇ ਕੱਪੜੇ ਤੱਕ ਸਮੇਂ ਦੇ ਲਿਹਾਜ਼ ਨਾਲ ਹਰ ਹਾਲਤ ਚ ਤਬਦੀਲ ਹੁੰਦੇ ਰਹੇ ਨੇ।

ਸਾਡੀ ਦਸਤਾਰ ਨਿਰੰਤਰ ਵਿਕਾਸਸ਼ੀਲ ਰਹਿਣ ਕਰਕੇ ਅੱਜ ਸਮੁੱਚੇ ਸੰਸਾਰ ਦਾ ਧਿਆਨ ਆਪਣੀ ਤਰਫ ਖਿੱਚਣ 'ਚ ਸਫਲ ਰਹੀ ਹੈ।ਪੁਰਾਤਨ ਸਮਿਆਂ ਚ ਖੱਦਰ ਦੀਆਂ ਬਣੀਆਂ

ਮੋਟੀਆਂ ਦਸਤਾਰਾਂ ਸਿਰ ਤੇ ਸਜਾਉਣ ਦਾ ਰਿਵਾਜ਼ ਸੀ ਜੋ ਬਹੁਤ ਭਾਰੀਆਂ ਹੁੰਦੀਆ ਸਨ ਪਰ ਉਦੋਂ ਘਰ ਦਾ ਤਿਆਰ ਕੀਤਾ ਕੱਪੜਾ ਹੀ ਇਹੋ ਸੀ। ਸਿੱਖ ਸਮਾਜ ਇਸਨੂੰ ਸਿਰ ਤੇ ਉੱਘੜ-ਦੁੱਘੜੇ ਰੂਪ ਚ ਸਿਰ ਤੇ ਸਜਾਉਂਦਾ ਰਿਹਾ।

ਬਾਅਦ ਵਿੱਚ ਕਈ ਤਰ੍ਹਾਂ ਦੇ ਹਲਕੇ ਸੂਤ ਦੇ ਕੱਪੜੇ ਹੋਂਦ ਚ ਆਏ।ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਉਹਨਾਂ ਦੇ ਸ਼ਹਿਜ਼ਾਦਿਆਂ ਖਾਸ ਕਰਕੇ ਕੰਵਰ ਸ਼ੇਰ ਸਿੰਘ ਨੇ ਦਸਤਾਰ ਵੱਲ ਖਾਸ ਧਿਆਨ ਦੇਣਾ ਸ਼ੁਰੂ ਕੀਤਾ।ਕਿਹਾ ਜਾਂਦਾ ਹੈ ਕਿ ਪੂਰੀ ਤਰ੍ਹਾਂ ਸਮਾਂ ਦੇ ਕੇ, ਪੇਚ ਬਣਾ ਕੇ ਗੁੱਠ ਵਾਲੀ ਦਸਤਾਰ ਸਜਾਉਣ ਦੀ ਪਹਿਲ ਵੀ ਕੰਵਰ ਸ਼ੇਰ ਸਿੰਘ ਨੇ ਕੀਤੀ।ਜਦ ਉਹ ਇਸ ਪ੍ਰਕਾਰ ਦੀ ਦਸਤਾਰ ਸਜਾ ਕੇ, ਦਾੜ੍ਹੀ ਨੂੰ ਸੁੰਦਰ ਤਰੀਕੇ ਨਾਲ ਸੰਵਾਰ ਕੇ, ਮੁੱਛਾਂ ਕੁੰਦੀਆਂ ਕਰਕੇ ਰਾਜ ਦਰਬਾਰ ਚ ਦਾਖਲ ਹੋਇਆ ਤਾਂ ਮਹਾਰਾਜੇ ਨੂੰ ਅਤਿਅੰਤ ਖੁਸ਼ੀ ਹੋਈ ਤੇ ਉਹਨਾਂ ਨੇ ਕੰਵਰ ਸ਼ੇਰ ਸਿੰਘ ਨੂੰ ਇਸ ਪ੍ਰਕਾਰ ਦੀਆਂ ਸੁੰਦਰ ਦਸਤਾਰਾਂ ਵਾਲੀ ਤੇ ਸੁੰਦਰ ਦਿੱਖ ਵਾਲੀ ਇੱਕ ਖਾਸ ਪਲਟਨ ਤਿਆਰ ਕਰਨ ਦਾ ਹੁਕਮ ਦੇ ਦਿੱਤਾ ਤਾਂ ਜੋ ਸ਼ਾਹੀ ਦਰਬਾਰ ਚ ਖਾਸ ਸੱਦਿਆਂ ਤੇ ਪਹੁੰਚਣ ਵਾਲੇ ਮਹਿਮਾਨਾਂ ਮੂਹਰੇ ਆਪਣੇ ਸੁਹਜ ਦਾ ਪ੍ਰਗਟਾਵਾ ਕਰਕੇ ਸਿੱਖ ਫੌਜ ਦੀ ਚੜ੍ਹਦੀ ਕਲਾ ਤੇ ਸਲੀਕੇ ਦਾ ਪ੍ਰਦਰਸ਼ਨ ਕੀਤਾ ਜਾ ਸਕੇ।

ਇਸ ਦੌਰ ਤੋਂ ਬਾਦ ਖਾਲਸਾਈ ਦਸਤਾਰਾਂ ਦੇ ਨਾਲ ਨਾਲ ਨੁੱਕਰ ਵਾਲੀ ਸੁੰਦਰ ਪੱਗ ਦਾ ਪ੍ਰਚਲਨ ਵੀ ਹੋ ਗਿਆ।

ਇਸ ਨੁੱਕਰ ਵਾਲੀ ਪੱਗ ਨੂੰ ਹੋਰ ਅੱਗੇ ਵਿਕਸਤ ਕਰਨ ਲਈ ਅੰਗਰੇਜ਼ੀ ਰਾਜ ਨੇ ਵੀ ਭਰਪੂਰ ਸਮਰਥਨ ਦਿੱਤਾ।੧੮੪੯ ਈ. ਨੂੰ ਜਦ ਸਿੱਖ ਰਾਜ ਨੂੰ ਅੰਗਰੇਜ਼ਾਂ ਨੇ ਆਪਣੇ ਰਾਜ ਵੱਚ ਸੰਮਿਲਤ ਕਰ ਲਿਆ ਤਾਂ ਸਿੱਖ ਸੈਨਿਕਾਂ ਨੂੰ ਉਹਨਾਂ ਨੇ ਇੱਕ ਫੌਜੀ ਅਨੁਸ਼ਾਸਨ ਚ ਲਿਆਉਣ ਦੀ ਕਵਾਇਦ ਸ਼ੁਰੂ ਕਰ ਦਿੱਤੀ।

ਦੂਜੇ ਹਿੰਦੁਸਤਾਨੀ ਸੈਨਿਕਾਂ ਨੂੰ ਜਿੱਥੇ ਗੋਲ ਟੋਪ ਤੇ ਹੋਰ ਕਈ ਤਰ੍ਹਾਂ ਦੀਆਂ ਟੋਪੀਆਂ ਦਿੱਤੀਆਂ ਜਾਂਦੀਆਂ ਉੱਥੇ ਸਿੱਖਾਂ ਦੀ ਦਸਤਾਰ ਬੰਨ੍ਹਣ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ ਉਹਨਾਂ ਨੂੰ ਦੋ ਸੁੰਦਰ ਦਸਤਾਰਾਂ ਦਿੱਤੀਆਂ ਜਾਂਦੀਆਂ। ਇਹਨਾਂ ਦਸਤਾਰਾਂ ਵਿੱਚ ਇੱਕ ਢਾਈ ਮੀਟਰ ਦੀ ਛੋਟੀ ਪੱਗ ਹੁੰਦੀ ਜਿਸਨੂੰ 'ਫਿਫਟੀ' ਕਿਹਾ ਜਾਂਦਾ ਸੀ।ਵੱਡੀ ਪੱਗ ਪੰਜ ਗਜ਼ ਦੀ ਹੁੰਦੀ ਜਿਸਨੂੰ ਪਗੜੀ ਜ਼ਾਂ ਸੰਪੂਰਨ ਦਸਤਾਰੇ ਵਜੋਂ ਜਾਣਿਆ ਜਾਂਦਾ ਸੀ।ਕੇਸਾਂ ਤੇ ਬੰਨ੍ਹੀ ਇਸ ਛੋਟੀ ਫਿਫਟੀ ਨਾਲ ਵਾਲ ਪੂਰੀ ਤਰ੍ਹਾਂ ਢਕੇ ਜਾਂਦੇ ਤੇ ਫਿਰ ਉਪਰਲੀ ਵੱਡੀ ਦਸਤਾਰ ਨੂੰ ਰੁਹਬ-ਮਈ ਤਰੀਕੇ ਨਾਲ ਇਸ ਫਿਫਟੀ ਉੱਪਰ ਸਜਾਇਆ ਜਾਂਦਾ। ਵਾਲਾਂ ਨੂੰ ਪੂਰੀ ਤਰ੍ਹਾਂ ਅੰਦਰ ਕਰਨ ਲਈ ਭਾਵ 'ਬੈਜ- ਅਪ' ਕਰਨ ਲਈ ਇੱਕ ਲੋਹੇ ਜਾਂ ਤਾਂਬੇ ਦੀ ਸਿਲਾਈ ਦਿੱਤੀ ਜਾਂਦੀ। ਇਸ ਬੈਜ ਅੱਪ ਨੂੰ ਸਾਡੇ ਘੱਟ ਪੜ੍ਹੇ ਲਿਖੇ ਫੌਜੀਆਂ ਨੇ 'ਬਾਜ' ਦਾ ਨਾਂ ਦੇ ਲਿਆ ਜੋ ਕਿ ਕਲਗੀਧਰ ਦੇ ਬਾਜ ਦੇ ਨਾਂ ਨਾਲ ਛੋਤੀ ਚੇਤੇ ਰਹਿ ਜਾਂਦਾ ਸੀ। ਸਾਡੀ ਅਜੋਕੀ 'ਫਿਫਟੀ' ਤੇ 'ਬਾਜ' ਅੰਗਰੇਜ਼ੀ ਸਾਮਰਾਜ ਦੀ ਦੇਣ ਹਨ।

ਅਜੋਕੇ ਦੌਰ 'ਚ ਗਲੋਬਲ ਸਮਾਜ ਦੀ ਸਿਰਜਣਾ ਹੋਣ ਨਾਲ ਇੱਕ ਦੂਜੇ ਨੂੰ ਮਿਲਣ ਦੇ ਮੌਕੇ ਜ਼ਿਆਦਾ ਮਿਲਣ ਲੱਗੇ ਹਨ ਤੇ ਆਪਣੇ ਆਪ ਨੂੰ ਸਲੀਕੇ ਨਾਲ ਦੂਜਿਆਂ ਸਾਹਮਣੇ ਪੇਸ਼ ਕਰਨ ਦੀ ਰੁਚੀ ਵੀ ਪ੍ਰਬਲ ਰੂਪ ਲੈ ਚੁੱਕੀ ਹੈ ਤਾਂ ਐਸੇ ਵਿਸ਼ਵੀਕਰਨ ਦੇ ਦੌਰ ਚ ਸਿੱਖ ਨੌਜਵਾਨ ਕਿਸੇ ਵੀ ਤਰ੍ਹਾਂ ਹੀਣਭਾਵਨਾ ਦਾ ਸ਼ਿਕਾਰ ਨਾ ਹੋਣ।ਇਸ ਪੱਖ ਵੱਲ ਧਿਆਨ ਦੇਣਾ ਬੜਾ ਜ਼ਰੂਰੀ ਕਾਰਜ ਹੈ। ਇਸ ਬਿਖੜੇ ਸਮੇਂ ਵੀ ਸਿੱਖ ਸੰਸਥਾਵਾਂ ਤੇ ਸਿੱਖ ਸਮਾਜ ਵਿੱਚ ਦਸਤਾਰ ਦੀ ਸਰਦਾਰੀ ਦੀ ਸਥਾਪਤੀ ਲਈ ਪ੍ਰੋਫੈਸ਼ਨਲ ਤਰੀਕੇ ਨਾਲ ਖੁਲ੍ਹੇ 'ਦਸਤਾਰ ਸਿਖਲਾਈ ਕੇਂਦਰਾਂ' ਨੇ ਬੜਾ ਅਹਿਮ ਯੋਗਦਾਨ ਪਾਉਣਾ ਸ਼ੁਰੂ ਕਰ ਦਿੱਤਾ ਹੈ। ਇਸ ਉਪਰਾਲੇ ਨਾਲ ਜਿੱਥੇ ਬਹੁਤ ਸਾਰੇ ਸਿੱਖ ਨੌਜਵਾਨਾਂ ਨੂੰ ਪੱਗ ਬੰਨ੍ਹਣੀ ਸਿਖਾ ਕੇ ਜਿੱਥੇ ਰੁਜ਼ਗਾਰ ਪ੍ਰਾਪਤ ਹੋ ਰਿਹਾ ਹੈ ਉੱਥੇ ਵੱਖ ਵੱਖ ਤਰ੍ਹਾਂ ਦੀਆਂ ਵੰਨਗੀਆਂ ਦੀਆਂ ਪੱਗਾਂ ਸਜਾਉਣ ਦੀ ਸਿਖਲਾਈ ਲੈ ਕੇ ਨੌਜਵਾਨ ਵਰਗ ਆਪਣੇ ਸੁਹਜ ਦੀ ਪੂਰਤੀ ਕਰ ਰਿਹਾ ਹੈ। ਇਹਨਾਂ ਸਿੱਖ ਨੌਜਵਾਨਾਂ ਦੇ ਸਿਰ ਤੇ ਸਜੀਆਂ ਸੁੰਦਰ ਦਸਤਾਰਾਂ ਅਜੋਕੇ ਸਮੇਂ 'ਚ ਦੂਜੇ ਗੈਰ ਸਿੱਖਾਂ ਨੂੰ ਵੀ ਦਸਤਾਰ ਸਜਾਉਣ ਵੱਲ ਬੁਲਾਵਾ ਦੇ ਰਹੀਆਂ ਹਨ। ਇਥੋਂ ਤੱਕ ਕਿ ਇੰਗਲੈਂਡ ਦੇ ਪ੍ਰਧਾਨਮੰਤਰੀ ਨੇ ਵੀ ਪਿਛਲੇ ਦਿਨੀਂ ਖੁਦ ਸਿੱਖ ਨੌਜਵਾਨਾਂ ਨੂੰ ਆਪਣੀ ਰਿਹਾਇਸ਼ ਤੇ ਬੁਲਾ ਕੇ ਆਪਣੇ ਸਿਰ ਤੇ ਸੁੰਦਰ ਦਸਤਾਰ ਸਜਾਉਣ ਦਾ ਲੁਤਫ ਲਿਆ।

ਬਾਹਰੀ ਸੁਹਜ ਤੋਂ ਇਲਾਵਾ ਜੇਕਰ ਪੰਜਾਬੀ ਸਮਾਜ ਦੀ ਮੁਹਾਵਰਾ-ਯੁਕਤ ਭਾਸ਼ਾ ਦੀ ਗੱਲ ਕੀਤੀ ਜਾਵੇ ਤਾਂ ਪੱਗ ਜਾਂ ਦਸਤਾਰ ਦੀ ਸਰਦਾਰੀ ਏਥੇ ਵੀ ਪੂਰੀ ਤਰ੍ਹਾਂ ਸਥਾਪਿਤ ਹੈ।

ਜਿਵੇਂ ਪੱਗ ਵਟਾਉਣੀ, ਪੱਗ ਨੂੰ ਹੱਥ ਪਾਉਣਾ, ਪੱਗ ਪੈਰਾਂ ਚ ਰੱਖਣੀ, ਪੱਗ ਦਾ ਮਾਣ ਰੱਖਣਾ, ਪੱਗ ਨੂੰ ਦਾਗ ਨਾ ਲੱਗਣ ਦੇਣਾ ਆਦਿ ਅਨੇਕਾਂ ਮੁਹਾਵਰੇ ਦਸਤਾਰ ਦੇ ਪੰਜਾਬੀ ਸਮਾਜ ਚ ਵਿਸ਼ੇਸ਼ ਰੁਤਬਾ ਰੱਖਣ ਦੇ ਲਖਾਇਕ ਹਨ।ਜੇ ਕਿਸੇ ਨੂੰ ਭਰਾ ਬਨਾਉਣਾ ਹੋਵੇ ਤਾਂ ਪੱਗ ਵਟਾਈ ਜਾਂਦੀ ਹੈ ਨਾ ਕਿ ਟੋਪੀ।

ਇੰਟਰਨੈੱਟ ਦੀ ਆਮਦ ਨਾਲ ਅਜੋਕੇ ਸਮੇਂ ਨੈੱਟ ਉੱਪਰ ਅਨੇਕਾਂ ਐਸੀਆਂ ਵੀਡੀਓ ਕਲਿੱਪਸ ਮਿਲ ਜਾਂਦੀਆਂ ਹਨ ਜਿੱਥੋਂ ਅਸੀਂ ਸੁੰਦਰ ਦਸਤਾਰ ਸਜਾਉਣ ਦਾ ਤੌਰ ਤਰੀਕਾ ਸਿੱਖ ਸਕਦੇ ਹਾਂ। ਮੇਰਾ ਆਪਣਾ ਇੱਕ ਸਾਥੀ ਲੈਕਚਰਾਰ ਜੋ ਸਿੱਖ ਘਰਾਣੇ ਨਾਲ ਸੰਬੰਧ ਰੱਖਦਾ ਸੀ ਪਰ ਬਚਪਨ ਤੋਂ ਪਤਿਤ ਸੀ; ਉਸਨੇ 'ਨੈੱਟ-ਉਸਤਾਦ' ਜੀ ਦੀ ਸਹਾਇਤਾ ਨਾਲ ਸੁੰਦਰ ਦਸਤਾਰ ਸਜਾਉਣ ਦੀਆਂ ਅਨੇਕਾਂ ਵੰਨ-ਸੁਵੰਨੀਆਂ ਵਿਧੀਆਂ ਸਿੱਖੀਆਂ ਤੇ ਅੱਜ ਇਹ ਲੈਕਚਰਾਰ ਸਾਹਿਬ ਸੰਪੂਰਨ ਗੁਰਸਿੱਖ ਹਨ ਤੇ ਸੁੰਦਰ ਦਸਤਾਰ ਸਜਾਉਂਦੇ ਹਨ।

ਉਪਰੋਕਤ ਸਮੁੱਚੀ ਵਿਚਾਰ ਚਰਚਾ ਤੋਂ ਸਪੱਸ਼ਟ ਹੁੰਦਾ ਹੈ ਕਿ ਦਸਤਾਰ ਦਾ ਇਤਿਹਾਸ ਬਹੁਤ ਪੁਰਾਣਾ ਤੇ ਨਿਰੰਤਰ ਵਿਕਾਸਸ਼ੀਲ ਰਿਹਾ ਹੈ। ਇਸਲਾਮ ਨੇ ਸ਼ੁਰੂਆਤੀ ਦੌਰ ਚ ਇਸਨੂੰ ਬਣਦਾ ਮਾਣ-ਸਤਿਕਾਰ ਦਿੱਤਾ।ਸਨਾਤਨ ਮੱਤ ਨਾਲ ਸੰਬੰਧਿਤ ਕੁਝ ਕੁ ਮਹਾਂਪੁਰਸ਼ਾਂ ਨੇ ਇਸਦੀ ਅਹਿਮੀਅਤ ਨੂੰ ਸਮਝਿਆ ਪਰ ਸਿੱਖ ਜਗਤ ਨੇ ਇਸਨੂੰ ਸਾਹਾਂ ਦੀ ਰੌਂ ਦੇ ਸਮਾਨ ਅੰਗ ਸੰਗ ਰਹਿਣ ਵਾਲੀ ਤੇ ਜਾਨ ਤੋਂ ਪਿਆਰੀ ਅਨਮੁੱਲੀ ਸੌਗਾਤ ਵਜੋਂ ਸੰਭਾਲਿਆ।ਸਮੇਂ ਸਮੇਂ ਤੇ ਸਿੱਖ ਜਵਾਨੀ ਨੇ ਇਸ ਦੀ ਸਜਾਵਟ ਤੇ ਸੰਭਾਲ ਵੱਲ ਉਚੇਚਾ ਧਿਆਨ ਦਿੱਤਾ ਤੇ ਅੱਜ ਫੈਸ਼ਨ ਦੇ ਦੌਰ 'ਚ ਵੀ ਇਹ ਦਸਤਾਰ ਸਿੱਖਾਂ ਤੋਂ ਇਲਾਵਾ ਅਨੇਕਾਂ ਗੈਰ ਸਿੱਖਾਂ ਲਈ ਵੀ ਸਿਰ-ਤਾਜ ਵਜੋਂ ਸਥਾਪਿਤ ਹੋਣ ਦੀ ਪ੍ਰਬਲ ਸੰਭਾਵਨਾ ਰੱਖਦੀ ਹੈ।

....ਤੇ ਅੰਤ ਵਿੱਚ ਹਰੀ ਸਿੰਘ ਜਾਚਕ ਦੇ ਸ਼ਬਦਾਂ ਚ ਇਸ ਮਜ਼ਮੂਨ ਦੀ ਸਮਾਪਤੀ ਕਰਦਾ ਹਾਂ:

**ਐਸੀ ਖਿੱਚ ਕੇ ਬੰਨ੍ਹ ਦਸਤਾਰ ਸੋਹਣੀ,**
**ਸਰਦਾਰੀ ਝਲਕਦੀ ਦਿੱਸੇ ਦਸਤਾਰ ਵਿੱਚੋਂ।**

ਆਓ! ਵਿਰਸੇ ਚ ਮਿਲੀ ਏਸ ਅਨਮੋਲ ਦਾਤ ਦੀ ਅਹਿਮੀਅਤ ਨੂੰ ਪਛਾਣੀਏ।

98157-58466
amriksherkhan@yahoo.com

---- 0 ----

ਸਫਾ 15 ਦਾ ਬਾਕੀ

ਹਨ। ਭਾਰਤ ਦੀ ਸਾਂਝੀ ਬੋਲੀ ਵਿੱਚ ਆਪ ਜੀ ਨੇ ਬਾਣੀ ਰਚੀ ਹੈ। ਨਾਮਦੇਵ ਗਾਥਾ ਤੇ ਪੰਡਰਪੁਰ ਗਾਥਾ ਆਪ ਜੀ ਦੇ ਰਚੇ ਗ੍ਰੰਥ ਹਨ। ਆਪ ਜੀ ਦੇ ਰਚੇ 61 (ਇਕਾਹਠ) ਸ਼ਬਦ ਜੋ ਅਠਾਰਾਂ (18) ਰਾਗਾਂ ਵਿੱਚ ਹਨ, ਗੁਰੂ ਨਾਨਕ ਦੇਵ ਜੀ ਨੇ ਪੰਡਰਪੁਰ ਤੋਂ ਪ੍ਰਾਪਤ ਕੀਤੇ ਸਨ।

ਗੁਰੂ ਨਾਨਕ ਦੇਵ ਜੀ ਦੁਆਰਾ ਗੁਰਮਤਿ ਦੀ ਕਸਵੱਟੀ ਤੇ ਪਰਖੇ ਇਨ੍ਹਾਂ ਸ਼ਬਦਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ। ਜਿਸ ਭਗਤ ਨਾਮਦੇਵ ਜੀ ਨੂੰ ਸਵਰਨ ਜਾਤੀ ਦੇ ਲੋਕ ਮੰਦਰਾਂ ਵਿਚੋਂ ਧੱਕੇ ਮਾਰਕੇ ਅਪਮਾਨਤ ਕਰਦੇ ਸਨ, ਉਸ ਭਗਤ ਨਾਮਦੇਵ ਜੀ ਨੂੰ ਪੰਚਮ ਗੁਰੂ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਬਿਠਾਕੇ ਸਤਿਕਾਰਤ ਕਰ ਦਿੱਤਾ। ਸ੍ਰੀ ਹਰਿਮੰਦਰ ਸਾਹਿਬ ਤੇ ਹੋਰ ਅਨੇਕਾਂ ਗੁਰਦੁਆਰਿਆਂ ਵਿਚੋਂ ਜਦੋਂ ਤੱਕ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿੱਜਦੇ ਹੁੰਦੇ ਰਹਿਣਗੇ, ਉਦੋਂ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਰ ਬਾਣੀਕਾਰਾਂ ਦੇ ਨਾਲ ਨਾਲ ਭਗਤ ਨਾਮਦੇਵ ਜੀ ਨੂੰ ਵੀ ਲੋਕ ਨਤਮਸਤਕ ਹੁੰਦੇ ਰਹਿਣਗੇ ਤੇ ਇਹ ਪਵਿੱਤਰ ਬੋਲ ਲੋਕਾਂ ਦੇ ਕੰਨਾਂ ਵਿੱਚ ਰਸ ਘੋਲਦੇ ਰਹਿਣਗੇ:-

**"ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ਰਹਾਉ॥**

*(ਆਸਾ ਮ: 5, ਅੰਗ 487)*

## ਸਹਾਇਕ ਸ੍ਰੋਤ

1. ਮਹਾਨ ਕੋਸ਼ (ਕ੍ਰਿਤ ਭਾਈ ਕਾਨ੍ਹ ਸਿੰਘ ਜੀ ਨਾਭਾ)
2. ਭਗਤ ਬਾਣੀ ਸਟੀਕ ਹਿੱਸਾ ਤੀਜਾ ਭਗਤ ਨਾਮਦੇਵ ਜੀ ਦੀ ਬਾਣੀ (ਟੀਕਾਕਾਰ ਪ੍ਰੋ: ਸਾਹਿਬ ਸਿੰਘ ਡੀ.ਲਿਟ.)
3. ਜਿਨਿ ਨਾਮੁ ਲਿਖਾਇਆ ਸਚੁ (ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ)
4. ਸਿੱਖ ਫੁਲਵਾੜੀ ਅੰਕ ਨਵੰਬਰ 2006, ਨਵੰਬਰ 2008, ਨਵੰਬਰ 2011 ਤੇ ਨਵੰਬਰ 2014
5. ਭਾਈ ਦਿੱਤ ਸਿੰਘ ਪੱਤ੍ਰਿਕਾ ਨਵੰਬਰ 2014

---- 0 ----

*76963-5746*

# ਅੰਧ ਵਿਸ਼ਵਾਸ਼ਾਂ, ਕੁਰਹਿਤਾਂ, ਪਾਖੰਡਾਂ ਤੇ ਮਨਮੱਤ 'ਚ ਡੁੱਬੀ ਸਿੱਖੀ ਦਾ ਨੰਗਾ ਸੱਚ - ਇਕ ਹੋਰ ਕ੍ਰਾਂਤੀ ਦੀ ਲੋੜ

*ਜਸਪਾਲ ਸਿੰਘ ਕੰਵਲ*

ਧਰਮ ਹਰ ਸਮੇਂ ਭੱਖਵਾਂ ਮਸਲਾ ਅਤੇ ਸਤਿਵਾਦ ਸੰਵੇਦਨਸ਼ੀਲ ਖੇਤਰ ਰਿਹਾ ਹੈ। ਕੋਈ ਸਮਾਂ ਸੀ ਸਤਿਵਾਦੀਆਂ ਦੀ ਕੋਈ ਸਹੁੰ ਨਹੀਂ ਸੀ ਖਾਂਦਾ। ਜਿਹੜੀ ਗੱਲ ਕਹਿ ਦਿੱਤੀ ਜਾਂਦੀ ਜਾਂ ਕੋਈ ਗਵਾਹੀ ਦੇ ਦਿੱਤੀ ਜਾਂਦੀ ਤਾਂ ਉਸ ਦੀ ਗੱਲ ਉਵੇਂ ਹੀ ਮੰਨ ਲਈ ਜਾਂਦੀ ਸੀ। ਇੰਨੇ ਹੀ ਸਤਿਵਾਦੀ, ਸਚਿਆਰੇ ਸਨ-ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਸਿੱਖੜੇ। ਕਥਨੀ ਤੇ ਕਰਨੀ ਦੇ ਪੂਰੇ-ਜਾਨ ਜਾਏ ਭਾਵੇਂ ਜਾਏ, ਮੇਰਾ ਸਿੱਖੀ ਸਿਦਕ ਨਾ ਜਾਏ। ਸੀਸ ਤਲੀ ਤੇ ਧਰਕੇ ਰਣ-ਤੱਤੇ ਵਿੱਚ ਨਿਤਰਨ ਵਾਲੇ, ਅਸਹਿ ਤੇ ਅਕਹਿ ਕਸ਼ਟ ਸਹਾਰਦਿਆਂ ਉਫ਼ ਨਾ ਕਰਨ ਵਾਲੇ ਸਿਖੜੇ। ਸੱਚੀ ਸੁੱਚੀ ਕਿਰਤ ਕਰਨ ਵਾਲੇ, ਦਸਵੰਧ ਵਜੋਂ ਦੀਨ-ਦੁਖੀਆਂ ਅਤੇ ਲੋੜਵੰਦਾਂ ਦੀ ਬਾਂਹ ਫੜਨ ਵਾਲੇ, ਨਿਸ਼ਕਾਮ ਸੋਚ ਤੇ ਇਰਾਦੇ ਨਾਲ ਮਨੁੱਖਤਾ ਦੀ ਸੇਵਾ ਕਰਨ ਵਾਲੇ, ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਵਾਲੇ, ਸਰਬੱਤ ਦਾ ਭਲਾ ਮੰਗਣ ਵਾਲੇ ਸਿਖੜੇ। ਇਵੇਂ ਹੀ ਡੂੰਘੀ ਸਮਰਪਿਤ ਭਾਵਨਾ ਵਾਲੇ ਜੋਸ਼ੀਲੇ ਤੇ ਰੋਹੀਲੇ ਗੁਰਸਿੱਖਾਂ ਅਤੇ ਸਿੱਖੀ ਤੇ ਪੰਜਾਬੀ ਚੇਤਨਾ ਦੀਆਂ ਝੰਡਾ-ਬਰਦਾਰ ਸਖ਼ਸ਼ੀਅਤਾਂ ਜੋ ਗੁਰੂ ਨਾਨਕ ਦੇ ਫਲਸਫੇ ਨੂੰ ਅਪਣਾ ਕੇ ਦੂਜਿਆਂ ਤੱਕ ਪਹੁੰਚਾਉਣ ਦਾ ਉਦਮ ਕਰਦੇ ਆਏ ਹਨ ਅਤੇ ਕਰਦੇ ਰਹਿਣਗੇ।

ਪਰ ਹੁਣ ਸਮੇਂ ਦੇ ਚੱਕਰ ਨੇ ਵੱਖਰੀ ਹੀ ਕਰਵਟ ਲੈ ਲਈ ਹੈ । ਹਰ ਪਾਸੇ ਭੰਬਲ ਭੂਸੇ ਵਿੱਚ ਹੈ ਸਾਰੀ ਦੁਨੀਆਂ। ਜਿਨ੍ਹਾਂ ਵਿੱਚ ਸਿੱਖਾਂ ਦੇ ਮਸਲੇ ਜ਼ਿਆਦਾ ਭੱਖਦੇ ਹੋਏ ਲਗਦੇ ਹਨ। ਕਿਸੇ ਵੀ ਟੀ.ਵੀ. ਚੈਨਲ ਤੇ ਚਰਚਾ ਹੋਵੇ, ਧਾਰਮਿਕ ਸਮਾਗਮ, ਜਾਂ ਸਿੱਖ ਮਸਲਿਆਂ ਉੱਤੇ ਸੈਮੀਨਾਰ ਜਾਂ ਅਖ਼ਬਾਰਾਂ ਦੀ ਸੁਰਖੀਆਂ ਨੇਤਾ ਹੋਣ ਜਾਂ ਧਾਰਮਿਕ ਆਗੂ ਸ਼ਬਦੀ ਜੰਗ ਅਤੇ ਕਾਟੋ-ਕਲੇਸ਼ ਵੱਧਦਾ ਹੀ ਜਾ ਰਿਹਾ ਹੈ। ਪਰਤ-ਦਰ-ਪਰਤ ਮਸਲੇ ਉਠੀ ਜਾ ਰਹੇ ਹਨ ਅਤੇ ਮੁੱਕਣ ਦਾ ਨਾਂ ਹੀ ਨਹੀਂ ਲੈਂਦੇ।

ਸਿੱਖੀ ਦੇ ਹਾਲਾਤ ਇੰਨੇ ਪਤਲੇ ਹੋ ਗਏ ਹਨ ਕਿ ਅਸੀਂ ਗੁਰੂ ਤੇ ਗੁਰਬਾਣੀ ਦੋਹਾਂ ਨਾਲੋਂ ਟੁੱਟਦੇ ਜਾ ਰਹੇ ਹਾਂ। ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਤਾਂ ਟੇਕਦੇ ਹਾਂ, ਪਰ ਉਸ ਦੀ ਗੱਲ ਭਾਵ ਕਿ ਉਪਦੇਸ਼ ਉੱਤੇ ਜ਼ਰਾ ਵੀ ਗੌਰ ਨਹੀਂ ਫਰਮਾਉਂਦੇ । ਇਕ ਪਾਸੇ ਧਾਰਮਿਕ ਅਸਥਾਨਾਂ, ਸਮਾਗਮਾਂ, ਗੋਸ਼ਟੀਆਂ ਵਿੱਚ ਜਾਣ ਦਾ ਵਕਤ ਨਹੀਂ, ਕੰਨੀ ਕਤਰਾਉਂਦੇ ਹਾਂ ਫਿਰ ਆਪਣੇ ਆਪ ਨੂੰ ਇਸ ਚੂਕ ਲਈ ਕੋਸਦੇ ਹਾਂ, ਮਾਫੀਆਂ ਮੰਗਦੇ ਹਾਂ ਅਰਦਾਸਾਂ ਵੀ ਕਰਦੇ ਹਾਂ। ਸੁਮੱਤ ਦੀ ਬਖ਼ਸ਼ਿਸ਼ ਲਈ। ਦੂਜੇ ਪਾਸੇ ਜਿਹੜੇ ਗੁਰੂ ਦੇ ਪਿਆਰੇ ਧਾਰਮਿਕ ਅਸਥਾਨਾਂ, ਸਮਾਗਮਾਂ ਆਦਿ ਵਿੱਚ ਸ਼ਾਮਲ ਵੀ ਹੁੰਦੇ ਹਨ, ਉਹ ਅਨਮਤਾਂ, ਪਾਖੰਡਾਂ, ਅੰਧ-ਵਿਸ਼ਵਾਸ਼ਾਂ, ਵਹਿਮਾਂ-ਭਰਮਾਂ, ਭ੍ਰਿਸ਼ਟਾਚਾਰ, ਮਜ਼ਬ੍ਹੀ ਭੇਦ-ਭਾਵ ਦੇ ਜੰਜਾਲ 'ਚ ਫਸੇ ਆਗੂਆਂ, ਸੇਵਕਾਂ ਨੂੰ ਵੇਖਕੇ, 'ਗੁਰੂ ਘਰ ਦੀ ਗੋਲਕ-ਗਰੀਬ ਦਾ ਮੂੰਹ'- ਦੀ ਦੁਰਵਰਤੋਂ ਨੂੰ ਵੇਖ ਕੇ ਪਛਤਾਵਾਂ ਕਰਦੇ ਹਨ। ਉਥੇ ਜਾ ਕੇ ਕੀ ਖੱਟਿਆ ?

ਇਤਿਹਾਸ ਗਵਾਹ ਹੈ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਸਮੇਂ ਰਾਜ ਦਾ ਸ਼ਾਸ਼ਣ ਡੋਗਰਿਆਂ ਅਤੇ ਬ੍ਰਾਹਮਣਾਂ ਦੇ ਹੱਥਾਂ ਵਿੱਚ ਸੀਮਤ ਸੀ। ਉਨ੍ਹਾਂ ਦੇ ਦੇਹਾਂਤ ਤੋਂ ਬਾਅਦ ਜੋ ਸਾਜਸ਼ਾਂ ਤੇ ਕਤਲੇਆਮ ਹੋਇਆ ਉਸ ਤੋਂ ਅਸੀਂ ਭਲੀ ਭਾਂਤ ਵਾਕਫ ਹਾਂ। ਸਮਾਂ ਪਾ ਕੇ ਮਹਾਂ-ਪੰਜਾਬ ਅੰਗਰੇਜ਼ੀ ਰਾਜ ਨੇ ਹੜੱਪ ਲਿਆ। ਅਹਿਲਕਾਰਾਂ ਤੇ ਮਹੰਤਾਂ ਆਦਿ ਨੇ ਸਰਕਾਰ ਨਾਲ ਗੰਢ-ਤੁੱਪ ਕਰਕੇ ਆਮ ਲੋਕਾਂ ਨੂੰ ਬੇਵਕੂਫ ਬਣਾਈ ਰੱਖਿਆ। ਧਾਰਮਿਕ ਸਥਾਨਾਂ ਦੀ ਚੜ੍ਹਤ / ਗੁਰੂ ਦੀ ਗੋਲਕ ਨੂੰ ਦੀਨ-ਦੁਖੀਆਂ ਤੇ ਲੋੜਵੰਦਾਂ ਦੀ ਮਦਦ ਖਾਤਰ ਇਸਤੇ ਮਾਲ ਕਰਨ ਦੀ ਵਜਾਏ ਆਪਣੇ ਨਿੱਜੀ ਹਿੱਤਾਂ ਤੇ ਸਵਾਰਥਾਂ

ਲਈ ਵਰਤਿਆ ਅਤੇ ਇਨ੍ਹਾਂ ਸਥਾਨਾਂ ਦੇ ਮਾਲਕ ਵੀ ਬਣ ਬੈਠੇ।

ਸਿੰਘ ਸਭਾ ਲਹਿਰ ਅੰਮ੍ਰਿਤਸਰ ਦੀ ਸਥਾਪਨਾ ਨਾਲ ਭੰਬਲ ਭੂਸੇ 'ਚ ਪਏ ਸਿੱਖਾਂ ਤੇ ਪੰਥ-ਦਰਦੀਆਂ ਨੂੰ ਕੁੱਝ ਸੁੱਖ ਦਾ ਸਾਹ ਆਇਆ ਪਰ ਇੱਥੇ ਵੀ ਧਨਾਡ, ਰਜਵਾੜਾ ਤੇ ਅਹਿਲਕਾਰ ਤਬਕਾ ਤੇ ਮਹੰਤਾਂ ਅਤੇ ਸਿੱਖੀ ਦੇ ਸੁਧਾਰਕਾਂ ਤੇ ਪ੍ਰਚਾਰਕਾਂ ਵਿਚਕਾਰ ਫਿਰ ਝੜੱਪ ਚਲਦੀ ਰਹੀ ਜਿਸ ਸਦਕਾ ਸਿੰਘ ਸਭਾ ਲਾਹੌਰ ਹੋਂਦ ਵਿੱਚ ਆਈ।

ਲਾਹੌਰ ਸਿੰਘ ਸਭਾ ਦੇ ਜਜ਼ਬਾਤੀ ਕਾਰਕੁੰਨਾਂ ਨੇ ਸਿੱਖੀ ਅਤੇ ਸਮਾਜ ਦੇ ਸੁਧਾਰ ਲਈ ਅਨੇਕਾਂ ਉਦਮ ਕਰਨੇ ਸ਼ੁਰੂ ਕੀਤੇ, ਜੋ ਕਿ ਚੋਖਾ ਰੰਗ ਲਿਆਏ। ਸਿੱਖ ਕੌਮ ਕੁੱਝ ਜਾਗਰੂਕ ਹੋਈ ਅਤੇ ਧਰਮ ਦੀ ਗੱਲ ਹੋਣ ਲੱਗੀ। **ਸਿਰ ਕੱਢ ਆਗੂ ਅਤੇ ਪੰਥ ਦਰਦੀ ਪ੍ਰੋ: ਗੁਰਮੁੱਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ ਚਾਰ ਪ੍ਰਤਿਭਾਵਾਂ ਨੇ ਸਿੱਖੀ ਦੇ ਪ੍ਰਚਾਰ, ਪ੍ਰਸਾਰ ਅਤੇ ਸੁਧਾਰ ਲਈ ਪਿੰਡਾਂ, ਕਸਬਿਆਂ ਅਤੇ ਸ਼ਹਿਰਾਂ ਵਿੱਚ ਥਾਂ-ਥਾਂ ਤੇ ਜਾ ਕੇ ਭਾਸ਼ਣ ਦਿੱਤੇ,** ਆਮ ਲੋਕਾਂ ਨੂੰ ਸਿੱਖੀ ਤੇ ਸਿੱਖੀ ਰਹਿਤ ਮਰਿਆਦਾ ਨਾਲ ਜੋੜਿਆ। ਸਿੱਖਾਂ ਨੂੰ ਬਿਪਰਵਾਦ, ਅੰਧ-ਵਿਸ਼ਵਾਸ਼, ਪਾਖੰਡਾਂ, ਵਹਿਮਾਂ-ਭਰਮਾਂ ਮਜ਼ਬੀ ਭੇਦ-ਭਾਵ 'ਚੋਂ ਕੱਢਣ ਲਈ ਸਾਹਿਤ ਦੀ ਰਚਨਾ ਕੀਤੀ, ਖਾਲਸਾ ਅਖਬਾਰ ਤੇ ਸਿੱਖ ਗਜ਼ਟ ਦੁਆਰਾ ਦੇਸ਼ਾਂ-ਵਿਦੇਸ਼ਾਂ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ। ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼, ਸਿੱਖ ਸੂਰਮਿਆਂ ਦੀਆਂ ਲਾਸਾਨੀ ਕੁਰਬਾਨੀਆਂ ਪ੍ਰਕਾਸ਼ਿਤ ਕਰਕੇ ਆਮ ਜਨਤਾ ਨੂੰ ਸਿੱਖੀ ਦੀ ਜੀਵਨ ਜਾਂਚ ਨਾਲ ਜੋੜਿਆ। ਇਨ੍ਹਾਂ ਪੰਥ ਦਰਦੀਆਂ ਨੇ ਖਾਸ ਕਰਕੇ ਗਿਆਨੀ ਦਿੱਤ ਸਿੰਘ ਜਿਹੇ ਸੂਰਮੇ ਨੇ ਨਿਧੜਕ ਤੇ ਨਿੱਡਰ ਕਲਮ ਦੇ ਹੌਸਲੇ ਨਾਲ ਇੱਕ, ਬੇਮਿਸਾਲ ਕ੍ਰਾਂਤੀ ਲਿਆਂਦੀ। ਮਹੰਤਾਂ ਵਲੋਂ ਲੋਕ ਮੂੰਹ ਮੋੜਨ ਲੱਗੇ ਹਾਲਾਂ ਕਿ ਉਨ੍ਹਾਂ ਨੂੰ ਧਾਰਮਿਕ ਸਥਾਨਾਂ 'ਚੋਂ ਕੱਢਣਾ ਅਸੰਭਵ ਹੀ ਕਿਹਾ ਜਾ ਸਕਦਾ ਸੀ ਕਿਉਂਕਿ ਉਨ੍ਹਾਂ ਦੇ ਹੱਥ ਚੜ੍ਹਤ / ਗੁਰੂ ਦੀ ਗੋਲਕ ਨਾਲ ਮਾਲੋ-ਮਾਲ ਸਨ, ਧਨਾਡਾਂ ਰਜਵਾੜਿਆਂ ਅਤੇ ਅਹਿਲਕਾਰਾਂ ਨਾਲ ਉਨ੍ਹਾਂ ਦਾ ਡਾਢਾ ਮੇਲ ਮਿਲਾਪ ਸੀ ਅਤੇ ਅੰਗਰੇਜ਼ ਸਰਕਾਰ ਦੀ ਛੱਤਰ-ਛਾਇਆ ਹੇਠ ਉਨ੍ਹਾਂ ਦਾ ਕੋਈ ਵਾਲ ਵੀ ਵਿੰਗਾ ਨਹੀਂ ਸੀ ਕਰ ਸਕਦਾ। ਸਿੰਘ ਸਭਾ ਦੇ ਮੋਢੀਆਂ ਦੇ ਅਣਥੱਕ ਉਦਮਾਂ ਸਦਕਾ ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਹੋਈ। ਪਿੰਡ-ਪਿੰਡ ਸਿੰਘ ਸਭਾਵਾਂ ਬਣੀਆਂ ਸਕੂਲ ਖੁੱਲ੍ਹੇ ਅਤੇ ਲਾਇਬ੍ਰੇਰੀਆ ਦੀ ਸਥਾਪਨਾ ਹੋਈ। **ਉੱਚ ਪ੍ਰਤਿਭਾ ਦੇ ਸਵਾਮੀ ਤੇ ਕਰਮਯੋਗੀ ਗਿਆਨੀ ਦਿੱਤ ਸਿੰਘ ਦੀ ਨਿੱਭਰਤਾ, ਸਾਹਸ ਤੇ ਨਿਰਮਲ ਸੋਚ ਵਾਲੀ ਲੇਖਣੀ ਦਾ ਇੰਨਾ ਪ੍ਰਭਾਵ ਸੀ ਕਿ ਜੇ ਕਿਤੇ ਕਿਸੇ ਮਹੰਤ ਕੋਲ ਕੋਈ ਸਿੱਖ ਸੁਧਾਰਕ ਵਿਚਾਰ ਪ੍ਰਗਟ ਕਰਦਾ ਤਾਂ ਉਹ ਸਹਿਮ ਜਾਂਦੇ ਤੇ ਪੁੱਛਦੇ "ਤੂੰ ਕਿਤੇ ਦਿੱਤ ਸਿੰਘੀਆਂ ਤਾ ਨਹੀਂ?" ਸਿੰਘ ਸਭਾ ਲਹਿਰ ਦੇ ਪ੍ਰਚਾਰ, ਪ੍ਰਸਾਰ ਤੇ ਜਾਗਰੂਕਾਂ ਦੀ ਬਦੌਲਤ ਗੁਰਦੁਆਰਾ ਸੁਧਾਰ ਲਹਿਰ ਚੱਲੀ ਜਿਸ ਵਿੱਚ ਸਿੱਖ ਫੌਜੀਆਂ ਨੇ ਲਾਸਾਨੀ ਹਿੱਸਾ ਪਾਇਆ।** ਅਕਾਲੀ ਦਲ ਦੀ ਸਥਾਪਨਾ ਹੋਈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਐਕਟ ਬਣਿਆ। ਇਨ੍ਹਾਂ ਮੁਹਿੰਮਾਂ ਵਿੱਚ ਅਨੇਕਾਂ ਮਰਜੀਵੜਿਆਂ ਨੇ ਕੁਰਬਾਨੀਆਂ ਦਿੱਤੀਆਂ। ਜਿੱਥੇ ਇਕ ਪਾਸੇ ਸਿੱਖ ਸੁਧਾਰਕ ਲਹਿਰਾਂ ਦਾ ਬੋਲ-ਬਾਲਾ ਸਮੇਂ ਦੀ ਪਿੱਠ ਤੇ ਉਘੜਿਆ ਉੱਥੇ ਹੀ ਵੱਖ-ਵੱਖ ਸਿੱਖ ਸੰਪ੍ਰਦਾਵਾਂ ਰਾਧਾ ਸੁਆਮੀ, ਨਿਰੰਕਾਰੀ ਅਤੇ ਨਾਮਧਾਰੀ ਨੇ ਵੀ ਜਨਮ ਲੈ ਲਿਆ। ਗੱਲ ਕੀ ? ਸਿੱਖ ਉੱਤੇ ਹਮੇਸ਼ਾਂ ਹੀ ਬਿਪਰਵਾਦ ਤੇ ਵੱਖਵਾਦ ਦੀ ਦੋ-ਧਾਰੀ ਤਲਵਾਰ ਲਟਕਦੀ ਰਹੀ ਹੈ। ਪੜ੍ਹੇ-ਲਿਖੇ ਤੇ ਜਾਗਰੂਕ ਸਿੱਖ ਵੀ ਬਿਪਰਵਾਦ ਦੇ ਚੁੰਗਲ 'ਚੋਂ ਬਾਹਰ ਆਉਂਦੇ ਨਹੀਂ ਦਿੱਸਦੇ। ਸੰਨ 1947 ਦੇ ਖੂਨੀ ਖੰਜਰ ਨੇ ਸਭ ਤੋਂ ਵੱਧ ਸਿੱਖਾਂ ਦੇ ਹਿਰਦਿਆਂ 'ਤੇ ਘਾਤ ਲਾਈ। ਘਰੋਂ ਬੇਘਰ ਹੋਏ। ਸਭ ਕੁੱਝ ਗਵਾਉਣਾ ਪਿਆ। ਸਮਾਂ ਪਾ ਕੇ ਕੁੱਝ ਜ਼ਖ਼ਮ ਭਰੇ ਪਰ ਕੁੱਝ ਨਾਸੂਰ ਵੀ ਬਣ ਗਏ।

ਦੇਸ਼ ਧਰੋਹੀ, ਦੇਸ਼ ਭਗਤ ਬਣੇ ਫਿਰਦੇ ਹਨ। ਸਮਾਜ ਵਿੱਚ ਅੰਧ ਵਿਸ਼ਵਾਸ਼, ਪਾਖੰਡਵਾਦ, ਮਜ਼ਹਬੀ ਫਿਰਕਾਪ੍ਰਸਤੀ, ਭ੍ਰਿਸ਼ਟਾਚਾਰ, ਫੈਸ਼ਨ, ਲੱਚਰਵਾਦ, ਭਾਈ ਭਤੀਜਾਵਾਦ ਤੇ ਸੰਗੀਨ ਅਪਰਾਧ ਆਦਿ ਦਾ ਬੋਲ ਬਾਲਾ ਸ਼ੁਰੂ ਹੋ ਗਿਆ, ਜਿਸ ਤੋਂ ਨਿਜ਼ਾਤ ਦਵਾਉਣ ਲਈ ਗੁਰੂ ਸਾਹਿਬਾਨ ਨੇ ਤਿਆਗ

ਕੀਤੇ ਅਤੇ ਕੁਰਬਾਨੀਆਂ ਦਿੱਤੀਆਂ। ਇਸਦੇ ਲਈ ਪ੍ਰਿੰਟ ਮੀਡਿਆ ਤੇ ਇਲੈਕਟ੍ਰਾਨਿਕ ਮੀਡਿਆ ਤਾਂ ਕੁੱਝ ਹੱਦ ਤੱਕ ਜ਼ਿੰਮੇਵਾਰ ਤਾਂ ਹੈ ਹੀ, ਅਸੀਂ ਖੁਦ ਵੀ ਬਹੁਤ ਹੱਦ ਤੱਕ ਜ਼ਿੰਮੇਵਾਰ ਹਾਂ। ਜਦੋਂ ਵਾੜ ਹੀ ਖੇਤ ਨੂੰ ਖਾ ਰਹੀ ਹੋਵੇ, ਸਾਧਾਰਨ ਮਨੁੱਖ ਦੇ ਸਰੋਕਾਰਾਂ ਨਾਲ ਕੋਈ ਨਾਤਾ-ਰਿਸ਼ਤਾ ਨਹੀਂ ਰਹਿ ਜਾਂਦਾ। ਸਿੱਖੀ ਦੇ ਅਲੰਬਰਦਾਰ ਕਹਾਉਣ ਵਾਲੇ ਪੰਥਕ ਆਗੂ ਸਰਕਾਰੀ ਸਮਾਗਮਾਂ ਉੱਤੇ ਫਿਲਮੀ ਸਿਤਾਰਿਆਂ ਦੁਆਰਾ ਸਟੇਜਾਂ ਤੇ ਨੰਗੇ ਨਾਚ ਕਰਾਉਣ ਤੋਂ ਸੰਕੋਚ ਨਹੀਂ ਕਰਦੇ। ਗੁਰਦੁਆਰਾ ਪ੍ਰਬੰਧਕ ਕਮੇਟੀਆਂ ਪ੍ਰਾਚੀਨ ਮਹੰਤਾਂ/ ਪੁਜਾਰੀਆਂ ਦੀ ਤਰ੍ਹਾਂ ਗੁਰੂ ਦੀ ਗੋਲਕ ਨੂੰ ਆਪਣੀ ਨਿੱਜੀ ਸੰਪਤੀ ਸਮਝਦੀਆਂ ਹਨ। ਹੈਰਾਨੀ ਵਾਲੀ ਗੱਲ ਤਾਂ ਉਦੋਂ ਸਾਹਮਣੇ ਆਈ ਜਦੋਂ ਪ੍ਰਬੰਧਕ ਨੋਟਾਂ ਦੀਆਂ ਪੰਡਾਂ ਬੰਨਕੇ ਲਿਜਾਂਦੇ ਸੁਣੇ ਅਤੇ 88 ਹਜ਼ਾਰ ਦੀ ਗੋਲਕ ਨੂੰ ਖਾਤਿਆਂ ਵਿੱਚ 88 ਸੌ ਹੀ ਦਿਖਾਂਦੇ ਸੁਣਿਆ ਗਿਆ। ਇਸ ਦੇ ਵਿਰੋਧ ਵਿੱਚ ਉੱਠਣ ਵਾਲੀਆਂ ਆਵਾਜ਼ਾਂ ਨੂੰ ਖਾਮੋਸ਼ ਕਰ ਦਿੱਤਾ ਜਾਂਦਾ ਹੈ। ਹੁਣ ਹੋਰ ਕਿਸ ਤਰ੍ਹਾਂ ਦੇ ਨਿਘਾਰ ਦੀ ਉਡੀਕ ਹੈ ਸਿੱਖੀ ਨੂੰ ? ਵਾਹਿਗੁਰੂ ਹੀ ਜਾਣੇ ! ਵਾਹਿਗੁਰੂ ਹੀ ਬਖਸ਼ੇ !

ਸਿੱਖ ਪ੍ਰਵਾਰਾਂ ਦੇ ਆਪਸੀ ਰਿਸ਼ਤੇ-ਨਾਤੇ ਸਮਾਜਕ ਸਾਂਝ, ਰਹਿਣ-ਸਹਿਣ ਦੇ ਢੰਗ ਤਰੀਕਿਆਂ ਉੱਤੇ ਪੱਛਮੀ ਸਭਿਅਤਾ ਨੇ ਬਹੁਤ ਵੱਡਾ ਪ੍ਰਭਾਵ ਪਾਇਆ। ਜੇ ਕਰ ਇਹ ਕਹਿ ਲਿਆ ਜਾਵੇ ਤਾਂ ਅੱਤ-ਕਥਨੀ ਨਹੀਂ ਹੋਏਗੀ ਕਿ ਇਹ ਸਭ ਕੁੱਝ ਨੇ ਆਪਣਿਆਂ ਨੂੰ ਹੀ ਆਪਣਿਆਂ ਤੋਂ ਦੂਰ ਕਰ ਦਿੱਤਾ ਹੈ। ਸਿੱਖੀ ਦਾ ਬੂਟਾ ਕਿਸੇ ਖਜੂਰ ਦੇ ਦਰੱਖਤ ਤੇ ਲਟਕਦੇ ਬਿੱਜੜ ਪੰਛੀ ਦੇ ਆਲ੍ਹਣੇ ਵਾਂਗੂੰ ਵਿੱਚ ਵਿਚਾਲੇ ਲਟਕ ਰਹੀ ਹੈ। ਕੋਈ ਸੁਰ-ਸੋਝਾ ਨਹੀਂ ਲੱਗ ਰਿਹਾ। ਇੱਥੇ ਇਹ ਵੀ ਵਰਣਨਯੋਗ ਹੈ ਕਿ ਬਿਪਰਵਾਦੀ ਲਿਖਤਾਂ ਨੂੰ ਤਰਜੀਹ ਦੇਣਾ ਅਤੇ ਇਨ੍ਹਾਂ ਲਿਖਤਾਂ ਵਿਚੋਂ ਧਾਰਮਿਕ ਸਾਥਾਨਾਂ ਉੱਤੇ ਕਥਾ ਵਾਚਕਾਂ ਵਲੋਂ ਕਥਾਵਾਂ ਕਰਨ ਦੀ ਆਗਿਆ ਦੇਣਾ ਇਸ ਗੱਲ ਦਾ ਪ੍ਰਤੀਕ ਹੈ ਕਿ ਸਿੱਖੀ ਦੇ ਅਲੰਬਦਾਰ ਕਹਿਲਾਉਣ ਵਾਲੇ ਨਾ ਤਾਂ ਇਸ ਬਿਪਰਵਾਦ ਤੇ ਮਜ਼ਹਬੀ ਜਾਨੂੰਨ ਦੀ ਦਲਦਲ ਵਿਚੋਂ ਨਿਕਲਣਾ ਚਾਹੁੰਦੇ ਹਨ ਅਤੇ ਨਾ ਹੀ ਸਿੱਖ ਸੰਗਤ ਨੂੰ ਇਸ ਦੇ ਬੁਰੇ ਪ੍ਰਭਾਵ ਤੇ ਨਤੀਜਿਆਂ ਤੋਂ ਜਾਣੂ ਕਰਵਾਉਣਾ ਚਾਹੁੰਦੇ ਹਨ। ਸਿਰਕੱਢ ਸਿੱਖ ਪਰਿਵਾਰਾਂ ਵਿਚੋਂ ਬੱਚੇ ਮਨਮੱਤ ਦੇ ਅਧੀਨ ਕੇਸ ਕਤਲ ਕਰਵਾਕੇ ਅਤੇ ਹੋਰ ਕੁਰੀਤੀਆਂ ਵਿੱਚ ਗਲਤਾਨ ਹੋ ਕੇ ਸਿੱਖੀ ਨੂੰ ਤਿਲਾਂਜਲੀ ਦਿੰਦੇ ਜਾ ਰਹੇ ਹਨ। ਕੁੱਝ ਪੱਗਾਂ/ਦਸਤਾਰਾਂ ਸਜਾ ਕੇ ਆਪਣੇ ਆਪ ਨੂੰ ਸਿੱਖ ਦਰਸਾਉਣ ਦਾ ਜਤਨ ਕਰ ਰਹੇ ਹਨ। ਬਜ਼ੁਰਗ ਮਾਪਿਆਂ ਦੀ ਜਾਇਜ਼ ਗੱਲ ਕੋਈ ਵੀ ਨਹੀਂ ਸੁਣਦਾ। ਬਾਣੇ ਦੀ ਗੱਲ ਤਾਂ ਛੱਡੋ ਇੱਥੋਂ ਤੱਕ ਕਿ ਬਾਣੀ ਨਾਲ ਜੁੜਨ ਲਈ ਵੀ ਤਿਆਰ ਨਹੀਂ ਹਨ। ਹਰ ਕੋਈ ਆਪਣੀ ਤੂਤੀ ਵਜਾ ਰਿਹਾ ਹੈ। ਕਿਸੇ ਦਾ ਝੁਕਾਅ ਕਿਸੇ ਬਾਬੇ ਵੱਲ ਤੇ ਕਿਸੇ ਦਾ ਕਿਸੇ ਡੇਰੇ ਵੱਲ।

ਇਨ੍ਹਾਂ ਸਾਰੇ ਬਿਗੜੇ ਹਾਲਾਤਾਂ ਨੂੰ ਸੁਧਾਰਨ ਲਈ, ਸਿੱਖੀ ਨੂੰ ਆਪਣੀ ਪੁਰਾਤਨ ਦਿਖ 'ਚ ਲਿਆਉਣ, ਇਸ ਦੀ ਹੋਂਦ ਨੂੰ ਕਾਇਮ ਰੱਖਣ ਲਈ ਅਤੇ ਗੁਰੂ ਨਾਨਕ ਦੇ ਫਲਸਫੇ ਨੂੰ ਪ੍ਰਚਾਰਨ ਤੇ ਧਾਰਨ ਕਰਨ ਲਈ, ਦਸ਼ਮੇਸ਼ ਪਿਤਾ ਦੇ ਸਿੱਖੀ ਸਿਧਾਂਤਾਂ ਰਾਹੀ ਜ਼ਬਰ ਤੇ ਜ਼ੁਲਮ ਨੂੰ ਨੱਥ ਪਾਉਣ ਲਈ ਇੱਕ ਹੋਰ ਕ੍ਰਾਂਤੀ ਦੀ ਲੋੜ ਹੈ। ਬਿਪਰਵਾਦ ਨੂੰ ਤਿਲਾਂਜਲੀ ਦੇਣ ਦੀ ਲੋੜ ਹੈ। ਭਾਵੇਂ ਸਪੋਕਸਮੈਨ ਅਦਾਰੇ ਦੇ ਸ: ਜੋਗਿੰਦਰ ਸਿੰਘ, ਬੀਬੀ ਜਗਜੀਤ ਕੌਰ ਤੇ ਬੀਬੀ ਨਿਮਰਤ ਕੌਰ ਦੁਆਰਾ ਗੁਰੂ ਨਾਨਕ ਦੇ ਫਲਸਫੇ ਨੂੰ ਸਮਰਪਿਤ ਹੋ ਕੇ 'ਉਚਾ ਦਰ ਬਾਬੇ ਨਾਨਕ ਦਾ' ਰਾਹੀਂ ਘਾਲਣਾ ਘਾਲਦੇ ਰਹਿਣ ਦਾ ਸੰਕਲਪ ਵਿਸ਼ੇਸ਼ ਤੌਰ ਤੇ ਵਰਣਨਯੋਗ ਹੈ, ਫਿਰ ਵੀ ਜਿੱਥੇ ਹਰ ਇੱਕ ਬੁੱਧੀਜੀਵੀ, ਸਿੱਖ ਚਿੰਤਕਾਂ ਨੂੰ ਸੋਚਣਾ ਪਵੇਗਾ, ਉਥੇ ਹੀ ਧਾਰਮਿਕ ਆਗੂਆਂ ਨੂੰ ਆਪਣੇ ਗਿਰੇਵਾਨ ਵਿੱਚ ਝਾਤ ਮਾਰਨੀ ਪਏਗੀ ਤਾਂ ਕਿ ਸਿੱਖੀ ਆਪਣੇ ਪੁਰਾਣੇ ਜਾਹੋ-ਜਲਾਲ ਦੇ ਜਾਮੇ ਵਿੱਚ ਵਾਪਸ ਆ ਜਾਵੇ।

ਅੰਤ ਵਿੱਚ ਅਕਾਲ ਪੁਰਖ ਅਗੇ ਅਰਦਾਸ ਹੈ:

ਜਗਤ ਜਲੰਦਾ ਰੱਖ ਲੈ ਆਪਣੀ ਕਿਰਪਾ ਧਾਰ।
ਜਿੱਤ ਦੁਆਰੇ ਉਬਰੇ ਤਿਥੈ ਲਏ ਉਬਾਰ।
ਵਾਹਿਗੁਰੂ ਮਿਹਰ ਕਰੇ।

8968968397

---- 0 ----

# ਅਫ਼ਗਾਨਿਸਤਾਨ ਦੇ ਸਿੱਖ: ਪਿਛੋਕੜ ਤੇ ਵਰਤਮਾਨ

*ਡਾ. ਪਰਮਵੀਰ ਸਿੰਘ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ*

ਗੁਰੂ ਨਾਨਕ ਦੇਵ ਜੀ ਪੱਛਮ ਦੀਆਂ ਉਦਾਸੀਆਂ ਦੌਰਾਨ ਮੱਕੇ ਅਤੇ ਮਦੀਨੇ ਤੋਂ ਹੁੰਦੇ ਹੋਏ ਈਰਾਨ ਦੇ ਰਸਤਿਉਂ ਅਫ਼ਗਾਨਿਸਤਾਨ ਵਿਚ ਪ੍ਰਵੇਸ਼ ਕੀਤੇ ਸਨ। ਅਫ਼ਗਾਨਿਸਤਾਨ ਵਿਚ ਬਲਖ਼ ਤੋਂ ਹੁੰਦੇ ਹੋਏ ਗੁਰੂ ਜੀ ਕਾਬੁਲ ਵਿਖੇ ਪੁੱਜੇ ਸਨ। ਕਾਬੁਲ ਵਿਖੇ ਪੀਰਾਂ-ਫ਼ਕੀਰਾਂ ਨਾਲ ਗੁਰੂ ਜੀ ਦੀ ਗੋਸ਼ਟ ਹੋਈ ਸੀ ਅਤੇ ਉਹ ਗੁਰੂ ਜੀ ਦੇ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਏ ਸਨ। ਉਹਨਾਂ ਨੇ ਗੁਰੂ ਜੀ ਨੂੰ ਗ਼ੈਰ-ਮੁਸਲਿਮ ਜਾਣ ਕੇ ਮੁਸਲਿਮ ਵੱਸੋਂ ਵਾਲੇ ਦੇਸ ਵਿੱਚ ਚੌਕਸ ਰਹਿਣ ਦੀ ਬੇਨਤੀ ਕੀਤੀ ਸੀ। ਗੁਰੂ ਜੀ ਨੇ ਉਹਨਾਂ ਦੇ ਸ਼ੰਕੇ ਨੂੰ ਨਿਰਮੂਲ ਦੱਸਦੇ ਹੋਏ ਸਮੂਹ ਮਨੁੱਖਾਂ ਵਿਚ ਇਕ ਪਰਮਾਤਮਾ ਦਾ ਨੂਰ ਹੋਣ ਦਾ ਸੰਦੇਸ਼ ਦਿੱਤਾ ਸੀ। ਗੁਰੂ ਜੀ ਦੀ ਦ੍ਰਿਸ਼ਟੀ ਵਿਚ ਹਿੰਦੂ ਅਤੇ ਮੁਸਲਮਾਨ ਬਰਾਬਰ ਸਨ ਅਤੇ ਉਹ ਸ਼ੁਭ ਅਮਲਾਂ 'ਤੇ ਜ਼ੋਰ ਦਿੰਦੇ ਸਨ।

ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਉਥੇ ਇਕ ਗੁਰਦੁਆਰਾ ਉਸਾਰਿਆ ਗਿਆ ਸੀ ਜਿਸ ਨੂੰ ਸਰਕਾਰ ਨੇ ਢਾਹ ਦਿੱਤਾ ਸੀ। ਇਸ ਗੁਰਦੁਆਰੇ ਸੰਬੰਧੀ ਜਾਣਕਾਰੀ ਦਿੰਦੇ ਹੋਏ ਡਾ. ਗੰਡਾ ਸਿੰਘ ਦੱਸਦੇ ਹਨ ਕਿ "ਇਹ ਗੁਰਦੁਆਰਾ ਪੁਰਾਣੇ ਸ਼ਹਿਰ ਕਾਬੁਲ ਦੇ ਪਾਨ ਚੌਕ ਜੂੱਬਾ (ਜਿਸ ਨੂੰ ਹੁਣ ਜਾਦਿ-ਮਹਿੰਮਦ ਕਹਿੰਦੇ ਹਨ) ਵਿਚ ਸੀ, ਜੋ ਸਰਕਾਰ ਦੀ ਸ਼ਹਿਰ ਨੂੰ ਮੁੜ ਨਵੇਂ ਢੰਗ ਨਾਲ ਬਣਾਉਣ ਵਾਲੀ ਸਕੀਮ ਵਿਚ ਆ ਕੇ ਢਹਿ ਚੁੱਕਾ ਹੈ।" ਇਸ ਤੋਂ ਇਲਾਵਾ ਕਾਬੁਲ ਵਿਚ ਗੁਰੂ ਹਰਿ ਰਾਇ, ਭਾਈ ਗੁਰਦਾਸ, ਬਾਬਾ ਸਿਰੀ ਚੰਦ, ਬਾਬਾ ਗੰਜ ਬਖ਼ਸ਼, ਬਾਬਾ ਗੁਰਬਖ਼ਸ਼ ਸਿੰਘ, ਭਾਈ ਪਿਰਾਣਾ ਆਦਿ ਜੀ ਨਾਲ ਸੰਬੰਧਿਤ ਗੁਰਦੁਆਰੇ ਵੀ ਦੱਸੇ ਜਾਂਦੇ ਹਨ। ਇਸ ਤੋਂ ਇਲਾਵਾ ਸਥਾਨਿਕ ਗੁਰਦੁਆਰੇ ਵੀ ਕਾਬੁਲ ਵਿਖੇ ਮੌਜੂਦ ਹਨ ਜਿਨ੍ਹਾਂ ਵਿਚੋਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਕਰਤੇ-ਪ੍ਰਵਾਨ ਪ੍ਰਮੁਖ ਹੈ। ਕਾਬੁਲ ਤੋਂ ਬਾਹਰ ਅਫ਼ਗ਼ਾਨਿਸਾਨ ਦੇ ਹੋਰਨਾਂ ਹਿੱਸਿਆਂ ਵਿਚ ਵੀ ਬਹੁਤ ਸਾਰੇ ਗੁਰਦੁਆਰੇ ਮੌਜੂਦ ਸਨ ਜਿਹੜੇ ਕਿ ਕਿਸੇ ਸਮੇਂ ਉਥੇ ਸਿੱਖਾਂ ਦੀ ਭਰਪੂਰ ਵੱਸੋਂ ਦੀ ਸ਼ਾਹਦੀ ਭਰਦੇ ਹਨ।

ਅਫ਼ਗਾਨਿਸਤਾਨ ਵਿਚ ਸਿੱਖਾਂ ਦੀ ਭਰਪੂਰ ਵੱਸੋਂ ਦਾ ਅੰਦਾਜ਼ਾ ਇਸ ਗੱਲ ਤੋਂ ਵੀ ਲਗਾਇਆ ਜਾ ਸਕਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਉਥੇ ਇਕ ਮੰਜੀ ਦੀ ਸਥਾਪਨਾ ਕੀਤੀ ਸੀ। ਗੋਇੰਦਵਾਲ ਵਿਖੇ ਬਉਲੀ ਦੀ ਉਸਾਰੀ ਮੌਕੇ ਵੀ ਇਕ ਮਾਈ ਦਾ ਜ਼ਿਕਰ ਸਿੱਖ ਸਰੋਤਾਂ ਵਿਚ ਦੇਖਣ ਨੂੰ ਮਿਲਦਾ ਹੈ। ਗੁਰੂ ਸਾਹਿਬਾਨ ਸਮੇਂ ਦੁਨੀਆ ਦੇ ਹੋਰਨਾਂ ਹਿੱਸਿਆਂ ਵਾਂਗ ਅਫ਼ਗਾਨਿਸਤਾਨ ਵਿਚ ਵੀ ਸਿੱਖਾਂ ਦੀ ਗਿਣਤੀ ਨਿਰੰਤਰ ਵੱਧਦੀ ਜਾ ਰਹੀ ਸੀ। ਬਖ਼ਤ ਮੱਲ ਅਤੇ ਤਾਰਾ ਚੰਦ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਕਾਬੁਲ ਵਿਖੇ ਸਿੱਖੀ ਦੇ ਪ੍ਰਚਾਰਕ ਸਨ ਅਤੇ ਉਹ ਗੁਰੂ-ਘਰ ਆਉਣ ਵਾਲੀ ਸੰਗਤ ਦੀ ਅਗਵਾਈ ਕਰਦੇ ਸਨ। ਭਾਈ ਗੁਰਦਾਸ ਜੀ ਦਾ ਘੋੜੇ ਖ਼ਰੀਦਣ ਲਈ ਕਾਬੁਲ ਜਾਣ ਦਾ ਵਰਨਨ ਸਿੱਖ ਇਤਿਹਾਸ ਦਾ ਮਹੱਤਵਪੂਰਨ ਅੰਗ ਹੈ ਅਤੇ ਉਹਨਾਂ ਦੀ ਯਾਦ ਵਿਚ ਉਥੇ ਇਕ ਗੁਰਦੁਆਰਾ ਵੀ ਉਸਰਿਆ ਹੋਇਆ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਇਸ ਗਿਣਤੀ ਵਿਚ ਚੋਖਾ ਵਾਧਾ ਹੋ ਗਿਆ ਸੀ। ਗੁਰੂ ਜੀ ਦੇ ਸਮੇਂ ਸਿੱਖੀ ਦੇ ਪ੍ਰਸਾਰ ਦਾ ਅਨੁਮਾਨ ਉਹਨਾਂ ਦੁਆਰਾ ਲਿਖੇ ਹੁਕਮਨਾਮਿਆਂ ਤੋਂ ਹੋ ਜਾਂਦਾ ਹੈ। ਹੋਰਨਾਂ ਇਲਾਕਿਆਂ ਤੋਂ ਇਲਾਵਾ ਕਾਬੁਲ, ਕੰਧਾਰ, ਹੇਰਾਤ, ਇਰਾਨ, ਗ਼ਜ਼ਨੀ, ਬੁਖਾਰਾ, ਪਿਸ਼ਾਵਰ, ਡੇਰਾ ਗਾਜ਼ੀ ਖ਼ਾਨ, ਡੇਰਾ ਇਸਮਾਈਲ ਖ਼ਾਨ, ਮੁਲਤਾਨ, ਸ਼ਿਕਾਰਪੁਰ, ਝੰਗ ਸਿਆਲ, ਤਲੁੰਬਾ, ਕਸ਼ਮੀਰ ਆਦਿ ਦੀ ਸਿੱਖ ਸੰਗਤ ਦੇ ਨਾਂ ਗੁਰੂ ਜੀ ਨੇ ਹੁਕਮਨਾਮੇ ਜਾਰੀ ਕੀਤੇ ਸਨ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਗੁਰੂ-ਘਰ ਨਾਲ ਨਿਰੰਤਰ ਜੁੜਦੀ ਆ ਰਹੀ ਸੰਗਤ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦਾ ਸਰੂਪ ਪ੍ਰਦਾਨ ਕੀਤਾ ਸੀ ਜਿਸ ਨੇ ਪੰਜਾਬ ਦੇ ਅਸਲ ਸਪੂਤ ਹੋਣ ਦਾ ਸਬੂਤ ਦਿੰਦੇ ਹੋਏ ਬਾਹਰੀ ਹਮਲਾਵਰਾਂ ਦੇ ਪੰਜਾਬ ਵਿਚੋਂ ਪੈਰ ਉਖਾੜ ਦਿੱਤੇ ਸਨ। ਇਕ ਪਾਸੇ ਇਹਨਾਂ ਨੇ ਮਰਾਠਿਆਂ ਨੂੰ ਪੰਜਾਬ 'ਤੇ ਕਾਬਜ਼ ਹੋਣ ਤੋਂ ਰੋਕਿਆ ਸੀ ਅਤੇ ਦੂਜੇ ਪਾਸੇ ਇਹਨਾਂ ਨੇ ਅਫ਼ਗਾਨਿਸਤਾਨ ਵੱਲੋਂ ਆਉਣ ਵਾਲੇ ਹਮਲਾਵਰਾਂ ਦਾ ਰਾਹ ਬੰਦ ਕੀਤਾ ਸੀ। ਪੰਜਾਬ ਦੇ ਲੋਕ ਹੁਣ ਆਪਣੇ ਧਾਰਮਿਕ ਅਤੇ ਸਮਾਜਿਕ

ਵਿਸ਼ਵਾਸ ਅਨੁਸਾਰ ਖ਼ੁਸ਼ਹਾਲ ਜੀਵਨ ਬਸਰ ਕਰਨ ਵੱਲ ਰੁਚਿਤ ਹੋਏ ਸਨ। ਦਰਬਾਰ ਸਾਹਿਬ ਵਿਖੇ ਸਿੱਖਾਂ ਦੇ ਨਿਰੰਤਰ ਵੱਧਦੇ ਇਕੱਠ ਨੇ ਇਥੇ ਬੁੰਗਿਆਂ ਦੀ ਸਥਾਪਨਾ ਅਰੰਭ ਕਰ ਦਿੱਤੀ ਸੀ ਜਿਸ ਵਿਚੋਂ ਇਕ ਬੁੰਗਾ ਕਾਬੁਲੀ ਸਿੱਖਾਂ ਨੇ ਤਿਆਰ ਕੀਤਾ ਸੀ ਤਾਂ ਕਿ ਅਫ਼ਗਾਨਿਸਤਾਨ ਤੋਂ ਆਉਣ ਵਾਲੀ ਸਿੱਖ ਸੰਗਤ ਇਥੇ ਦਰਸ਼ਨ ਕਰਨ ਦੇ ਨਾਲ-ਨਾਲ ਬੱਚਿਆਂ ਨੂੰ ਗੁਰਮਤਿ ਵਿੱਦਿਆ ਪ੍ਰਦਾਨ ਕਰ ਸਕੇ।

ਅਫ਼ਗਾਨਿਸਤਾਨ ਤੋਂ ਭਾਰਤ ਵਿਚ ਨਿਰੰਤਰ ਹਮਲਾਵਰ ਆਉਂਦੇ ਰਹੇ ਹਨ ਅਤੇ ਉਹਨਾਂ ਨੂੰ ਰੋਕਣ ਦੀ ਕਿਸੇ ਵਿਚ ਸ਼ਕਤੀ ਨਹੀਂ ਸੀ। ਹਮਲਾ ਕਰ ਕੇ ਉਹ ਇਥੋਂ ਧਨ-ਮਾਲ ਦੇ ਨਾਲ-ਨਾਲ ਔਰਤਾਂ ਨੂੰ ਬੰਦੀ ਬਣਾ ਕੇ ਆਪਣੇ ਨਾਲ ਲੈ ਜਾਂਦੇ ਸਨ ਅਤੇ ਉਥੋਂ ਦੇ ਬਜ਼ਾਰਾਂ ਵਿਚ ਇਹਨਾਂ ਨੂੰ ਵੇਚ ਦਿੰਦੇ ਸਨ। ਭਾਰਤ ਦੀ ਅਜਿਹੀ ਦੁਰਦਸ਼ਾ ਮੌਕੇ ਸਿੱਖਾਂ ਨੇ ਆਪਣਾ ਆਪ ਮਿਟਾ ਕੇ ਇਸ ਦੇਸ ਦੇ ਧਨ-ਮਾਲ ਦੇ ਨਾਲ-ਨਾਲ ਇੱਜ਼ਤ ਦੀ ਰਾਖੀ ਕੀਤੀ ਸੀ। ਸਿੱਖਾਂ ਨੇ ਪੰਜਾਬ ਨੂੰ ਅਫ਼ਗਾਨ ਹਮਲਿਆਂ ਤੋਂ ਕੇਵਲ ਬਚਾਇਆ ਹੀ ਨਹੀਂ ਸੀ ਬਲਕਿ ਉਹਨਾਂ ਦੇ ਅਜੇਤੂ ਹੋਣ ਦਾ ਹੰਕਾਰ ਵੀ ਤੋੜ ਦਿੱਤਾ ਸੀ। ਸਿੱਖਾਂ ਨੇ ਇਸ ਖਿੱਤੇ ਵਿਚ ਇਕ ਅਜਿਹੀ ਸਥਿਤੀ ਪੈਦਾ ਕਰ ਦਿੱਤੀ ਸੀ ਕਿ ਕਾਬੁਲ ਦੇ ਹਾਕਮ ਆਪਣੀ ਗੱਦੀ ਬਚਾਉਣ ਅਤੇ ਚਲਾਉਣ ਲਈ ਲਾਹੌਰ ਦਰਬਾਰ ਵੱਲ ਦੇਖਣ ਲੱਗੇ ਸਨ ਜਦੋਂ ਕਿ ਇਸ ਤੋਂ ਪਹਿਲਾਂ ਲਾਹੌਰ ਦੇ ਹਾਕਮ ਆਪਣੀ ਗੱਦੀ ਬਚਾਉਣ ਲਈ ਕਾਬੁਲ ਦੇ ਹਾਕਮਾਂ ਵੱਲ ਦੇਖਿਆ ਕਰਦੇ ਸਨ। ਗੁਰੂ ਜੀ ਦੁਆਰਾ ਸਾਜੇ ਖ਼ਾਲਸੇ ਨੇ ਇਹ ਸਭ ਸੱਚ ਕਰ ਦਿੱਖਾਇਆ ਸੀ ਜਿਹੜਾ ਕਿ ਆਮ ਲੋਕਾਂ ਅਤੇ ਤਤਕਾਲੀ ਹਾਕਮਾਂ ਨੂੰ ਸੁਪਨਾ ਲੱਗਦਾ ਸੀ। ਅੰਗਰੇਜ਼ਾਂ, ਅਫ਼ਗਾਨਾਂ ਅਤੇ ਮਹਾਰਾਜਾ ਰਣਜੀਤ ਸਿੰਘ ਵਿਚਕਾਰ ਹੋਈ ਤਿਪੱਖੀ ਸੰਧੀ ਇਸ ਗੱਲ ਦਾ ਸਪਸ਼ਟ ਸਬੂਤ ਹੈ। ਮਹਾਰਾਜਾ ਰਣਜੀਤ ਸਿੰਘ ਨੇ ਇਸ ਖਿੱਤੇ ਵਿਚ ਆਪਣੇ ਰਾਜ ਦੌਰਾਨ ਨਿਆਂ-ਭਰਪੂਰ ਅਤੇ ਸਭਨਾਂ ਧਰਮਾਂ ਨੂੰ ਕਬੂਲ ਹੋਣ ਵਾਲਾ ਹਰਮਨ ਪਿਆਰਾ ਰਾਜ ਸਥਾਪਿਤ ਕੀਤਾ ਸੀ ਜਿਸ ਦੀ ਮਿਸਾਲ ਮੌਜੂਦਾ ਸਮੇਂ ਵਿਚ ਵੀ ਦਿੱਤੀ ਜਾਂਦੀ ਹੈ। ਮਹਾਰਾਜੇ ਦੁਆਰਾ ਇਸ ਖਿੱਤੇ ਵਿਚ ਪੈਦਾ ਕੀਤੀ ਅਜਿਹੀ ਸਥਿਤੀ ਕਾਰਨ ਹੀ ਜਦੋਂ ਅਫ਼ਗਾਨਾਂ ਨੇ ਇਸਲਾਮ ਦੇ ਨਾਂ 'ਤੇ ਪੰਜਾਬ ਦੇ ਸਿੱਖਾਂ ਨੂੰ ਆਪਣੇ ਨਾਲ ਮਿਲਾਉਣ ਦਾ ਯਤਨ ਕੀਤਾ ਸੀ ਤਾਂ ਸਫ਼ਲ ਨਹੀਂ ਹੋ ਸਕੇ ਸਨ ਪਰ ਦੂਜੇ ਐਂਗਲੋ-ਸਿੱਖ ਯੁੱਧ ਦੌਰਾਨ ਉਹਨਾਂ ਨੇ ਅੰਗਰੇਜ਼ਾਂ ਵਿਰੁੱਧ ਸਿੱਖਾਂ ਦੀ ਹਮਾਇਤ ਕੀਤੀ ਸੀ। ਉਹਨਾਂ ਨੂੰ ਮਹਾਰਾਜਾ ਰਣਜੀਤ ਸਿੰਘ ਦੁਆਰਾ ਸਥਾਪਿਤ ਕੀਤਾ ਰਾਜ ਅੰਗਰੇਜ਼ਾਂ ਤੋਂ ਵਧੀਆ ਲੱਗਣ ਲੱਗ ਪਿਆ ਸੀ।

ਸਿੱਖਾਂ ਅਤੇ ਅਫ਼ਗਾਨ ਹਾਕਮਾਂ ਵਿਚਕਾਰ ਵੱਧਦੇ ਸੰਬੰਧਾਂ ਨੇ ਆਮ ਲੋਕਾਂ 'ਤੇ ਵੀ ਅਸਰ ਕੀਤਾ ਸੀ। ਸਿੱਖਾਂ ਨੇ ਵੀ ਉਥੋਂ ਦੇ ਵਪਾਰ ਅਤੇ ਸਮਾਜ ਦੀ ਤਰੱਕੀ ਵਿਚ ਵੱਡਾ ਹਿੱਸਾ ਪਾਇਆ ਸੀ। ਭਾਰਤ ਦੀ ਵੰਡ ਤੋਂ ਪਹਿਲਾਂ ਅਫ਼ਗਾਨਿਸਤਾਨ ਵਿਚ ਸਿੱਖਾਂ ਦੀ ਵੱਡੀ ਗਿਣਤੀ ਮੌਜੂਦ ਸੀ ਅਤੇ ਉਹਨਾਂ ਨੂੰ ਇਸ ਮੁਲਕ ਦੀ ਆਰਥਿਕਤਾ ਦਾ ਮਜ਼ਬੂਤ ਥੰਮ ਮੰਨਿਆ ਜਾਂਦਾ ਸੀ। ਵੀਹਵੀਂ ਸਦੀ ਦੇ ਆਖਰੀ ਦਹਾਕੇ ਦੌਰਾਨ, ਜਦੋਂ ਅਫ਼ਗਾਨਿਸਤਾਨ 'ਤੇ ਅਮਰੀਕੀ ਗਠਜੋੜ ਵਾਲੀਆਂ ਫ਼ੌਜਾਂ ਨੇ ਹਮਲਾ ਕੀਤਾ ਤਾਂ ਸਮੂਹ ਵਰਗਾਂ ਨੇ ਉਥੋਂ ਪਲਾਇਨ ਕਰਨਾ ਅਰੰਭ ਕਰ ਦਿੱਤਾ ਸੀ। ਜਿਹੜੇ ਸਿੱਖਾਂ ਦੇ ਭਾਰਤ ਜਾਂ ਦੂਜੇ ਮੁਲਕਾਂ ਵਿਚ ਰਿਸ਼ਤੇਦਾਰ ਜਾਂ ਵਪਾਰ-ਸਹਿਯੋਗੀ ਮੌਜੂਦ ਸਨ, ਉਹ ਅਫ਼ਗਾਨਿਸਤਾਨ ਛੱਡ ਕੇ ਉਹਨਾਂ ਮੁਲਕਾਂ ਵਿਚ ਪਲਾਇਨ ਕਰ ਗਏ ਹਨ।

ਅਫ਼ਗਾਨਿਸਤਾਨ ਦੇ ਮੌਜੂਦਾ ਸਿੱਖਾਂ ਦੀ ਹਾਲਤ ਸੰਬੰਧੀ ਇਕ ਸਿੱਖ ਇਤਿਹਾਸਕਾਰ ਬੌਬੀ ਸਿੰਘ ਬਾਂਸਲ ਨੇ ਇਕ ਡਾਕੂਮੈਂਟਰੀ ਤਿਆਰ ਕੀਤੀ ਹੈ ਜਿਹੜੀ ਕਿ ਉਹਨਾਂ ਨੇ ਪੰਜਾਬੀ ਯੂਨੀਵਰਸਿਟੀ ਦੇ ਸਿੱਖ ਵਿਸ਼ਵਕੋਸ਼ ਵਿਭਾਗ ਵੱਲੋਂ ਆਯੋਜਿਤ ਕੀਤੇ ਇਕ ਲੈਕਚਰ ਦੌਰਾਨ ਪੇਸ਼ ਕੀਤੀ ਸੀ। ਇਸ ਡਾਕੂਮੈਂਟਰੀ ਵਿਚ ਅਫ਼ਗਾਨ ਸਿੱਖਾਂ ਦੀ ਅਤਿ ਦਰਜੇ ਦੀ ਨਾਜ਼ੁਕ, ਧਾਰਮਿਕ ਅਤੇ ਸਮਾਜਿਕ ਸਥਿਤੀ ਨੂੰ ਬਿਆਨ ਕੀਤਾ ਗਿਆ ਹੈ। ਇਸ ਡਾਕੂਮੈਂਟਰੀ ਨੂੰ ਦੇਖਣ ਉਪਰੰਤ ਜਿਹੜੇ ਸਿੱਟੇ ਸਾਹਮਣੇ ਆਏ ਹਨ ਉਹ ਮਨ ਨੂੰ ਹੱਦ ਦਰਜੇ ਤੱਕ ਪ੍ਰਭਾਵਿਤ ਕਰਦੇ ਹਨ।

ਅਫ਼ਗਾਨਿਸਤਾਨ ਵਿਚ ਵੱਸਦੇ ਮੌਜੂਦਾ ਸਿੱਖ ਭਾਵੇਂ ਸਮਾਜਿਕ ਤੌਰ 'ਤੇ ਬਹੁਤ ਹੀ ਤਰਸਯੋਗ ਹਾਲਤ ਬਿਆਨ ਕਰਦੇ ਹਨ ਪਰ ਪੰਜਾਬੀ ਅਤੇ ਸਿੱਖੀ ਪ੍ਰਤਿ ਉਹਨਾਂ ਦਾ ਮੋਹ ਕਿਸੇ ਹੋਰ ਤੋਂ ਘੱਟ ਨਹੀਂ ਹੈ। ਜਲਾਲਾਬਾਦ, ਗਜ਼ਨੀ, ਪਿਸ਼ਾਵਰ ਆਦਿ ਸਥਾਨਾਂ 'ਤੇ ਵੱਸਦੇ ਸਿੱਖ ਕਿਸੇ ਪੁਰਬ ਮੌਕੇ ਗੁਰਦੁਆਰੇ ਵਿਚ ਇਕੱਤਰ ਹੋ ਕੇ ਗੁਰੂ ਦੀ ਬਾਣੀ

ਬਾਕੀ ਸਫਾ 28 'ਤੇ

# ਕਿਰਤ ਤੇ ਕਨੇਡਾ

*ਗੁਰਦੀਸ਼ ਕੌਰ ਗਰੇਵਾਲ*

ਦੁਨੀਆਂ ਵਿੱਚ ਕੋਈ ਵੀ ਕੰਮ ਘਟੀਆ ਨਹੀਂ ਹੁੰਦਾ, ਬਸ਼ਰਤੇ ਕਿ ਉਸ ਨੂੰ ਕਰਨ ਵਾਲਾ ਆਪਣੇ ਅੰਦਰ ਹੀਣ ਭਾਵਨਾ (ਇਨਫਰਓਰਟੀ ਕੰਪਲੈਕਸ) ਮਹਿਸੂਸ ਨਾ ਕਰੇ। ਕਿਸੇ ਕੰਮ ਨੂੰ ਕਰ ਕੇ ਮਾਣ ਮਹਿਸੂਸ ਕਰਨ ਵਾਲਾ ਸ਼ਖ਼ਸ ਹੀ ਅਸਲੀ ਕਿਰਤੀ ਹੁੰਦਾ ਹੈ। ਦਸਾਂ ਨਹੁੰਆਂ ਨਾਲ ਕਮਾਏ ਧਨ ਨਾਲ ਮਨ ਨੂੰ ਜੋ ਤਸੱਲੀ ਹੁੰਦੀ ਹੈ, ਉਹ ਸ਼ਬਦਾਂ ਵਿੱਚ ਬਿਆਨ ਨਹੀਂ ਕੀਤੀ ਜਾ ਸਕਦੀ। ਬਰਕਤ ਉਸ ਕਮਾਈ ਵਿੱਚ ਹੀ ਹੁੰਦੀ ਹੈ। ਗਲਤ ਤਰੀਕਿਆਂ ਨਾਲ ਕਮਾਇਆ ਧਨ ਸੁੱਖ ਘੱਟ ਤੇ ਦੁੱਖ ਵੱਧ ਦਿੰਦਾ ਹੈ। ਇਸ ਤਰ੍ਹਾਂ ਦੀ ਕਮਾਈ ਰਾਤਾਂ ਦੀ ਨੀਂਦ ਹਰਾਮ ਕਰਦੀ ਹੈ। ਬਹੁਤ ਵਾਰੀ ਇਹ ਕਮਾਈ ਕਿਸੇ ਜ਼ਹਿਮਤ ਜਾਂ ਮੁਕੱਦਮੇਂ ਤੇ ਹੀ ਲਗਦੀ ਹੈ। ਜਾਂ ਇਸ ਕਮਾਈ ਨੂੰ ਕਈ ਵਾਰੀ ਵਿਗੜੀ ਹੋਈ ਔਲਾਦ ਉਡਾ ਦਿੰਦੀ ਹੈ।

ਸਾਡੇ ਗੁਰੂ ਸਾਹਿਬਾਨ ਨੇ ਸਾਨੂੰ ਸ਼ੁਰੂ ਤੋਂ ਹੀ ਕਿਰਤ ਦਾ ਸਬਕ ਪੜ੍ਹਾਇਆ ਹੈ। ਪਰ ਅਸੀਂ ਲੋਕ ਇਸ ਤੇ ਅਮਲ ਘੱਟ ਵੱਧ ਹੀ ਕਰਦੇ ਹਾਂ। ਬਾਬੇ ਨਾਨਕ ਨੇ 70 ਸਾਲ ਦੀ ਉਮਰ ਵਿੱਚ ਆਪ ਹਲ਼ ਵਾਹ ਕੇ ਕਿਰਤ ਦੀ ਮਿਸਾਲ ਸਾਡੇ ਲਈ ਕਾਇਮ ਕੀਤੀ। ਦਸ਼ਮੇਸ਼ ਪਿਤਾ ਨੇ ਵੀ ਕਿਰਤ ਨਾ ਕਰਨ ਵਾਲੇ ਨੌਜਵਾਨ ਦੇ ਹੱਥੋਂ ਪਾਣੀ ਪੀਣ ਤੋਂ ਇਨਕਾਰ ਕਰ ਦਿੱਤਾ ਸੀ। ਪਰ ਅਸੀਂ ਆਪਣੇ ਅਮੀਰ ਵਿਰਸੇ ਤੋਂ ਕੁੱਝ ਨਹੀਂ ਸਿੱਖਿਆ। ਅੱਜ ਵੀ ਸਾਡੇ ਨੌਜਵਾਨ ਬੱਚੇ ਪੜ੍ਹ ਲਿਖ ਕੇ ਵਿਹਲੇ ਤਾਂ ਬੈਠੇ ਰਹਿਣਗੇ, ਪਰ ਘਰ ਦੇ ਕੰਮ ਵਿੱਚ ਮਾਂ- ਬਾਪ ਦਾ ਹੱਥ ਵਟਾਉਣਾ ਵੀ ਆਪਣੀ ਹੱਤਕ ਸਮਝਦੇ ਹਨ।

ਕਿਰਤ ਦੀ ਕਦਰ ਇਹਨਾਂ ਵਿਦੇਸ਼ੀ ਮੁਲਕਾਂ ਵਿੱਚ ਕਿੰਨੀ ਕੁ ਹੈ, ਇਸ ਦੀਆਂ ਕਈ ਮਿਸਾਲਾਂ ਮੈਨੂੰ ਕੈਨੇਡਾ ਆ ਕੇ ਮਿਲੀਆਂ। ਕੁੱਝ ਮਹੀਨੇ ਪਹਿਲਾਂ ਦੀ ਗੱਲ ਹੈ- ਕਿ ਇੱਕ ਸ਼ਾਮ ਨੂੰ ਮੇਰੀ ਬੇਟੀ ਦੇ ਘਰ ਬਾਰਾਂ ਕੁ ਸਾਲ ਦੇ ਅੰਗਰੇਜ਼ ਲੜਕੇ ਨੇ ਬੈੱਲ ਕੀਤੀ। ਮੇਰੇ ਜੁਆਈ ਨੇ ਦੇਖਿਆ ਤਾਂ ਉਹ ਅੰਗਰੇਜ਼ੀ ਵਿੱਚ ਕਹਿਣ ਲੱਗਾ- "ਮੈਂ ਤੁਹਾਡਾ ਡਰਾਈਵੇਅ ਸਾਫ ਕਰ ਦਿਆਂ, ਤੁਸੀਂ ਮੈਨੂੰ ਪੰਜ ਡਾਲਰ ਦੇ ਦੇਣਾ...?"

"ਡਰਾਈਵੇਅ ਤਾਂ ਸਾਫ਼ ਹੀ ਹੈ.." ਉਸ ਜਵਾਬ ਦਿੱਤਾ।

"ਨਹੀਂ- ਇਹ ਦੇਖੋ... ਕਈ ਪੱਤੇ ਦਿਖਾਈ ਦੇ ਰਹੇ ਹਨ" ਉਸ ਲੜਕੇ ਨੇ ਫਿਰ ਕਿਹਾ।

"ਚਲੋ ਠੀਕ ਹੈ- ਕਰ ਦੇਹ..ਫਿਰ" ਉਹਨਾਂ ਅੰਗਰੇਜ਼ੀ ਵਿੱਚ ਸਹਿਮਤੀ ਦੇ ਦਿੱਤੀ। ਉਹ ਖੁਸ਼ ਹੋ ਗਿਆ ਤੇ ਆਪਣੇ ਬਲੋਅਰ ਨਾਲ ਡਰਾਈਵੇਅ ਸਾਫ਼ ਕਰਨ ਲੱਗਾ।

ਅੰਦਰ ਆ ਕੇ ਬੇਟੇ ਨੇ ਸਾਰੀ ਗੱਲ ਦੱਸੀ ਤਾਂ ਬੇਟੀ ਕਹਿਣ ਲੱਗੀ- "ਇਸ ਨੇ ਆਪਣੇ ਬਾਪ ਤੋਂ ਕੋਈ ਗੇਮ ਖਰੀਦਣ ਲਈ ਪੈਸੇ ਮੰਗੇ ਹੋਣਗੇ ਤਾਂ ਉਸ ਨੇ ਕਿਹਾ ਹੋਣਾ ਕਿ-'ਕਮਾ ਕੇ ਲਿਆ ਤੇ ਲੈ ਲੈ' -ਇਸ ਕਰਕੇ ਇਹ ਕਮਾਈ ਕਰ ਰਿਹਾ ਹੈ।"

"ਚਲੋ- ਮਿਹਨਤ ਤਾਂ ਕਰ ਰਿਹਾ ਹੈ ਨਾ! ਇਸ ਨੂੰ ਤਾਂ ਟਿੱਪ ਦੇਣੀ ਵੀ ਬਣਦੀ ਹੈ" ਸੋ ਉਸ ਨੇ ਪੰਜ ਦੀ ਬਜਾਏ ਛੇ ਡਾਲਰ ਉਸ ਨੂੰ ਦੇਣ ਲਈ ਟੇਬਲ ਤੇ ਰੱਖ ਲਏ।

ਪੰਜ ਸੱਤ ਮਿੰਟ ਬਾਅਦ ਹੀ ਉਸ ਨੇ ਸਫਾਈ ਕਰਕੇ ਦੁਬਾਰਾ ਬੈੱਲ ਕੀਤੀ ਅਤੇ 6 ਡਾਲਰ ਲੈ ਕੇ, ਨਾਲ ਦੇ ਘਰ ਇਹੋ ਕੰਮ ਕਰਨ ਚਲਾ ਗਿਆ।

ਮੈਂ ਇਹ ਸਭ ਦੇਖ ਕੇ ਹੈਰਾਨ ਹੋ ਰਹੀ ਸਾਂ। ਬੇਟੇ ਨੇ ਦੱਸਿਆ ਕਿ ਇਸੇ ਤਰ੍ਹਾਂ ਸਨੋਅ ਦੇ ਦਿਨਾਂ ਵਿੱਚ ਵੀ ਲੋੜਵੰਦ ਆਉਂਦੇ ਹਨ ਤੇ 5-10 ਡਾਲਰ ਲੈ ਕੇ, ਸਾਰੀ ਸਨੋਅ ਹਟਾ ਦਿੰਦੇ ਹਨ, ਤੇ ਆਪਣੀ ਕਮਾਈ ਵੀ ਕਰ ਲੈਂਦੇ ਹਨ।

ਮੈਂ ਮਨ ਵਿੱਚ ਇਹਨਾਂ ਲੋਕਾਂ ਦੀ ਸੋਚ ਨੂੰ ਸਲਾਮ ਕਰਨ ਲੱਗੀ। ਨਾਲ ਹੀ ਇਹ ਸੋਚਣ ਲਈ ਮਜਬੂਰ ਹੋ ਗਈ ਕਿ- ਐਵੇਂ ਨਹੀਂ ਇਹ ਮੁਲਕ ਹਰ ਤਰ੍ਹਾਂ ਸਾਡੇ ਤੋਂ ਅੱਗੇ?

ਪਿਛਲੇ ਸਾਲ ਜਦੋਂ ਮੈਂ ਇੰਡੀਆ ਗਈ ਹੋਈ ਸਾਂ। ਇੱਕ ਦਿਨ ਸਾਡੀ ਕੰਮ ਵਾਲੀ ਨੇ ਛੁੱਟੀ ਕਰ ਲਈ। ਸ਼ਾਇਦ ਉਹ ਅਚਾਨਕ ਬੀਮਾਰ ਹੋ ਗਈ ਸੀ। ਉਹ ਪੰਜ ਕੋਠੀਆਂ ਵਿੱਚ ਕੰਮ ਕਰਦੀ ਸੀ- ਬਰਤਨ ਸਫਾਈ ਦਾ। ਮੈਂ ਅੱਧਾ ਕੁ ਘੰਟਾ ਉਸ ਦੀ ਉਡੀਕ ਕੀਤੀ ਤੇ ਫਿਰ ਹੌਲੀ ਹੌਲੀ ਆਪਣਾ ਸਾਰਾ ਕੰਮ ਆਪ ਹੀ ਕਰ ਲਿਆ। ਕੁੱਝ ਦੇਰ ਬਾਅਦ, ਇੱਕ ਗੁਆਂਢਣ ਉਸ ਬਾਰੇ ਪੁੱਛਣ ਆ ਗਈ। ਫਿਰ ਦੂਸਰੇ ਘਰ ਵਾਲੀ ...ਤੇ ਇਸੇ ਤਰ੍ਹਾਂ ਸਭ ਨੇ, ਸਾਰਾ ਦਿਨ ਕਈ ਘਰਾਂ ਵਿੱਚ ਉਸ ਨੂੰ ਲੱਭਣ ਲਈ ਚੱਕਰ ਲਾਏ। ਨਾਲ ਹੀ ਉਸ ਤੇ ਖਫ਼ਾ ਵੀ ਹੋਈਆਂ। ਸ਼ਾਮ ਨੂੰ ਪਾਰਕ ਵਿੱਚ ਮਿਲੀਆਂ ਤਾਂ

ਫਿਰ ਓਹੀ ਰੋਣੇ ਰੋਣ ਲੱਗੀਆਂ- "ਲੈ ਅੱਜ ਸਾਰਾ ਕੰਮ ਪਿਐ, ਆਈ ਨਹੀਂ..ਕੀ ਕਰੀਏ ਇਹਨਾਂ ਲੋਕਾਂ ਦਾ..ਬਿਨਾ ਦੱਸੇ ਛੁੱਟੀ ਕਰ ਲੈਂਦੀਆਂ ਨੇ..।"

"ਤੁਸੀਂ ਜਿੰਨਾ ਸਮਾਂ ਉਸ ਨੂੰ ਲੱਭਣ ਅਤੇ ਖਫਾ ਹੋਣ ਤੇ ਬਰਬਾਦ ਕੀਤਾ, ਉਸ ਤੋਂ ਘੱਟ ਸਮੇਂ ਵਿੱਚ ਤਾਂ ਤੁਸੀਂ ਆਪਣਾ ਕੰਮ ਆਪ ਕਰ ਸਕਦੇ ਸੀ" ਮੈਂ ਸਲਾਹ ਦਿੱਤੀ।

"ਲੈ ਜੇ ਆਪ ਤੋਂ ਹੁੰਦਾ ਹੋਵੇ ਤਾਂ ਇਹਨਾਂ ਲੋਕਾਂ ਦੀਆਂ ਮਿੰਨਤਾਂ ਕਿਉਂ ਕਰੀਏ?" ਇੱਕ ਜਣੀ ਕਹਿਣ ਲੱਗੀ, ਜਿਸ ਦੀ ਹਾਮੀ ਦੂਜੀ ਨੇ ਵੀ ਭਰ ਦਿੱਤੀ।

ਖੈਰ ਇਸਦਾ ਮਤਲਬ ਸਾਫ ਹੈ ਕਿ- ਅਸੀਂ ਲੋਕਾਂ ਨੇ ਕਿਰਤ ਦਾ ਪੱਲਾ ਛੱਡ ਕੇ, ਆਪਣੇ ਸਰੀਰ ਨੂੰ ਇੰਨਾ ਨਕਾਰਾ ਕਰ ਲਿਆ ਹੈ ਕਿ- ਲੋੜ ਪੈਣ ਤੇ ਵੀ ਇਹ ਕੰਮ ਨਹੀਂ ਕਰ ਸਕਦਾ। ਜਿਸ ਦਾ ਫਲਸਰੂਪ ਮੋਟਾਪੇ ਵੱਧ ਗਏ ਹਨ। ਤੇ ਇਸ ਮੋਟਾਪੇ ਨੇ ਕਈ ਬੀਮਾਰੀਆਂ ਜਿਵੇਂ ਬੀ. ਪੀ., ਹਰਟ ਪ੍ਰੋਬਲਮ, ਜੋੜਾਂ ਦੀਆਂ ਦਰਦਾਂ ਆਦਿ ਨੂੰ ਜਨਮ ਦੇ ਦਿੱਤਾ ਹੈ। ਡਾਕਟਰਾਂ ਦੇ ਘਰ ਭਰਦੇ ਹਾਂ, ਤੇ ਡਾਕਟਰੀ ਸਲਾਹ ਨਾਲ ਮੋਟਾਪਾ ਘਟਾਉਣ ਲਈ, ਕਦੇ ਜਿੰਮ ਜੁਆਇੰਨ ਕਰਦੇ ਹਾਂ ਤੇ ਕਦੇ ਕੋਈ ਹੋਰ ਕਸਰਤ ਵੱਲ ਭੱਜਦੇ ਹਾਂ। ਮੂੰਹ ਦਾ ਸੁਆਦ ਘਟਾ ਨਹੀਂ ਸਕਦੇ..ਫਾਸਟ ਫੂਡ ਖਾਣ ਤੋਂ ਆਪਣੇ ਆਪ ਨੂੰ ਰੋਕ ਨਹੀਂ ਸਕਦੇ..ਘਰ ਦਾ ਕੰਮ ਕਰਨ ਲਈ ਨੌਕਰ ਚਾਕਰ..। ਸੋ ਸਾਡੇ ਜੋੜ ਤਾਂ ਜਾਮ ਹੋਣੇ ਹੀ ਹੋਏ। ਇਹਨਾਂ ਕਿਰਤੀ ਲੋਕਾਂ ਦੇ ਸਰੀਰਾਂ ਵੱਲ ਕਦੇ ਝਾਤ ਮਾਰੋ ਤਾਂ ਪਤਾ ਲਗਦਾ ਹੈ ਕਿੰਨੀ ਫੁਰਤੀ ਨਾਲ ਇਹ ਲੋਕ ਸਾਰਾ ਦਿਨ ਕੰਮ ਕਰਦੇ ਹਨ। ਜਿਸ ਕੋਲ ਚੰਗੀ ਸਿਹਤ ਹੈ- ਉਹ ਹੀ ਅਸਲ ਅਮੀਰ ਹੈ।

ਇੱਥੇ ਕੈਨੇਡਾ ਵਿੱਚ ਆ ਕੇ ਇਸ ਗੱਲ ਦੀ ਤਸੱਲੀ ਹੋਈ, ਕਿ ਸਾਡੇ ਲੋਕ ਮੁੜ ਤੋਂ ਕਿਰਤ ਕਰਨੀ ਸਿੱਖ ਗਏ ਹਨ। ਇੱਧਰ ਸਭ ਲੋਕ- ਆਪਣੇ ਘਰਾਂ ਦੇ ਸਾਰੇ ਕੰਮ ਆਪ ਕਰਦੇ ਹਨ। ਬਾਹਰ ਵੀ ਕੋਈ ਕੰਮ ਕਰਨ ਵਿੱਚ ਕੋਈ ਸ਼ਰਮ ਮਹਿਸੂਸ ਨਹੀਂ ਹੁੰਦੀ ਕਿਸੇ ਨੂੰ। ਆਪਣੀਆਂ ਭੈਣਾਂ ਵੀ ਇਹ ਦੱਸ ਕੇ ਫ਼ਖ਼ਰ ਮਹਿਸੂਸ ਕਰਦੀਆਂ ਹਨ ਕਿ ਉਹ ਕੰਮ ਕਰ ਰਹੀਆਂ ਹਨ। ਭਾਵੇਂ ਉਹ ਕੰਮ ਕਿਸੇ ਦਫ਼ਤਰ ਜਾਂ ਬੈਂਕ ਵਿੱਚ ਕਲੀਨ ਅੱਪ ਦਾ , ਜਾਂ ਕਿਸੇ ਫਾਰਮ ਵਿੱਚ ਕੰਮ ਕਰਨ ਦਾ ਹੋਵੇ, ਜਾਂ ਕਿਸੇ ਦੀ ਉਸ ਦੇ ਘਰ ਜਾ ਕੇ ਘਰ ਦੇ ਕੰਮ ਵਿੱਚ ਹੈਲਪ ਦਾ, ਜਾਂ ਕਿਸੇ ਬੱਚੇ ਦੀ ਬੇਬੀ ਸਿਟਿੰਗ ਦਾ ਹੋਵੇ..। ਗੱਲ ਕੀ ਕਿਸੇ ਕੰਮ ਨੂੰ ਵੀ ਛੋਟਾ ਜਾਂ ਘਟੀਆ ਨਹੀਂ ਸਮਝਿਆ ਜਾਂਦਾ ਇਸ ਮੁਲਕ ਵਿੱਚ। ਆਪਣੇ ਡਾਕਟਰ, ਇੰਜਨੀਅਰ ਬੱਚੇ ਟੈਕਸੀ, ਟਰੱਕ, ਵੀ ਚਲਾਉਂਦੇ ਹਨ। ਢਾਬੇ, ਦੁਕਾਨਾਂ ਵੀ ਚਲਾਉਂਦੇ ਹਨ। ਪੜ੍ਹੀਆਂ ਲਿਖੀਆਂ ਕੁੜੀਆਂ ਬੱਸਾਂ, ਸਕੂਲ ਬੱਸਾਂ ਆਮ ਚਲਾਉਂਦੀਆਂ ਹਨ। ਰੈਸਟੋਰੈਂਟਾਂ, ਗਰੋਸਰੀ ਸਟੋਰਾਂ.. ਤੇ ਕੰਮ ਵੀ ਕਰਦੀਆਂ ਹਨ। ਗੱਲ ਕੀ ਕਿਰਤ ਦੀ ਕਦਰ ਹੈ ਇਹਨਾਂ ਮੁਲਕਾਂ ਵਿੱਚ।

ਵਿਦੇਸ਼ਾਂ ਵਿੱਚ ਲੇਬਰ ਸਭ ਤੋਂ ਮਹਿੰਗੀ ਹੈ। ਦਫਤਰਾਂ ਵਿੱਚ ਕੰਮ ਕਰਨ ਵਾਲਿਆਂ ਨਾਲੋਂ, ਹੱਥੀਂ ਕੰਮ ਕਰਨ ਵਾਲੇ ਵੱਧ ਕਮਾ ਸਕਦੇ ਹਨ। ਚਾਹੇ ਉਹ ਕੰਮ ਮਕੈਨਿਕ ਦਾ ਹੋਵੇ, ਕੋਈ ਘਰ ਬਨਾਉਣ ਦਾ ਹੋਵੇ ਜਾਂ ਰੈਨੋਵੇਸ਼ਨ ਦਾ ਹੋਵੇ। ਇਸੇ ਕਰਕੇ ਸਾਡੇ ਲੋਕਾਂ ਨੇ ਇਹ ਕੰਮ ਆਪ ਹੀ ਸਿੱਖ ਲਏ ਹਨ। ਆਪਣੇ ਸਾਰੇ ਕੰਮ ਜਿਵੇਂ- ਫਰਸ਼ਾਂ ਬਦਲਣੀਆਂ, ਘਰ ਪੇਂਟ ਕਰਨਾ, ਕੋਈ ਦਰਵਾਜ਼ਾ ਖਿੜਕੀ ਬਦਲਣਾ...ਆਦਿ ਸਭ ਆਪ ਕਰ ਲੈਂਦੇ ਹਨ। ਚੰਗੀ ਗੱਲ ਹੈ ਹਰ ਕੰਮ ਲਈ ਮਿਸਤਰੀ ਤਾਂ ਨਹੀਂ ਲੱਭਣਾ ਪੈਂਦਾ। ਇੰਡੀਆ ਵਿੱਚ ਤਾਂ ਕੋਈ ਟੂਟੀ ਬਦਲਣੀ ਹੁੰਦੀ ਜਾਂ ਲਾਈਟ ਦਾ ਸਵਿੱਚ ਬਦਲਣਾ ਹੁੰਦਾ ਤਾਂ, ਮਕੈਨਿਕ ਨੂੰ ਭਾਲਣਾ ਪੈਂਦਾ ਹੈ।

ਇੱਕ ਵਾਰੀ ਇੱਧਰ ਕਿਤੇ ਜਾਣ ਲਈ ਮੈਨੂੰ 'ਕੈਬ' ਲੈਣੀ ਪਈ। ਉਸ ਦਾ ਡਰਾਈਵਰ ਬੜਾ ਹੀ ਪਿਆਰਾ ਜਿਹਾ ਜਵਾਨ ਪੰਜਾਬੀ ਲੜਕਾ ਸੀ। ਮੈਂ ਰਸਤੇ ਵਿੱਚ ਉਸ ਨਾਲ ਗੱਲਾਂ ਕਰਨ ਲੱਗ ਪਈ। ਪੁੱਛਣ ਤੇ ਪਤਾ ਲੱਗਾ ਕਿ ਉਸ ਨੇ ਇੰਡੀਆ ਤੋਂ ਬੀ. ਟੈੱਕ. ਤੇ ਐਮ. ਬੀ. ਏ. ਕੀਤੀ ਹੋਈ ਸੀ।

"ਬੇਟੇ ਤੁਹਾਨੂੰ ਆਪਣੇ ਫੀਲਡ ਵਿੱਚ ਕੋਈ ਕੰਮ ਨਹੀਂ ਮਿਲਿਆ?" ਮੈਂ ਹੈਰਾਨ ਹੋ ਕੇ ਪੁੱਛਿਆ।

"ਮੈਂ ਖੁਸ਼ ਹਾਂ, ਅੰਟੀ ਜੀ...ਸੁਹਣੀ ਕਮਾਈ ਹੋ ਜਾਂਦੀ ਹੈ...ਕੰਮ ਵੀ ਆਪਣਾ ਹੈ..ਲੇਅ ਔਫ ਦਾ ਵੀ ਡਰ ਨਹੀਂ..ਨਾਲੇ ਮੈਨੂੰ ਡਰਾਈਵਿੰਗ ਦਾ ਸ਼ੌਕ ਹੈ.." ਉਹ ਇੱਕੋ ਸਾਹੇ ਸਭ ਕੁੱਝ ਦੱਸ ਗਿਆ।

"ਜੇ ਇਹੀ ਲੜਕਾ ਕਿਤੇ ਇੰਡੀਆ ਵਿੱਚ ਟੈਕਸੀ ਚਲਾਉਣ ਲੱਗ ਜਾਂਦਾ ਤਾਂ ਅੱਵਲ ਤਾਂ ਇਸ ਦੇ ਘਰਦਿਆਂ ਨੇ ਹੀ 'ਨਹੀਂ' ਸੀ ਮੰਨਣਾ, ਨਹੀਂ ਤਾਂ ਲੋਕਾਂ ਨੇ ਮਿਹਣੇ ਮਾਰ ਮਾਰ ਤੰਗ ਕਰ ਦੇਣਾ ਸੀ" ਮੈਂ ਮਨ ਵਿੱਚ ਸੋਚ ਰਹੀ ਸਾਂ।

ਉਥੇ ਤਾਂ ਜੇ ਕੋਈ ਆਪਣੇ ਕਿਚਨ ਗਾਰਡਨ ਦੀ ਗੋਡੀ ਵੀ ਕਰੇ ਤਾਂ ਦੇਖਣ ਵਾਲੇ ਕਹਿਣਗੇ- "ਕੀ ਗੱਲ ਮਾਲੀ ਨਹੀਂ ਲਾਇਆ? ਆਪੇ ਹੀ ਲੱਗੇ ਹੋਏ ਹੋ?"

ਇਹਨਾਂ ਗੱਲਾਂ ਕਾਰਨ ਹੀ ਤਾਂ ਸਾਡਾ ਮੁਲਕ ਤਰੱਕੀ ਨਹੀਂ ਕਰ ਰਿਹਾ!

ਮੁੱਕਦੀ ਗੱਲ ਤਾਂ ਇਹ ਹੈ- ਕਿ ਸਰੀਰਕ ਮੁਸ਼ੱਕਤ ਕਰਨ ਨਾਲ ਸਰੀਰ ਦੀ ਕਸਰਤ ਵੀ ਹੁੰਦੀ ਹੈ ਅਤੇ ਇਸ ਨਾਲ ਕਮਾਏ ਹੋਏ ਧਨ ਨਾਲ ਜ਼ਿੰਦਗੀ ਵਿੱਚ ਸਬਰ ਸੰਤੋਖ ਹੁੰਦਾ ਹੈ। ਫਜ਼ੂਲ ਖਰਚੀ ਦੀ ਆਦਤ ਤੋਂ ਖਹਿੜਾ ਛੁੱਟ ਜਾਂਦਾ ਹੈ। ਸੇਹਤ ਵੀ ਠੀਕ ਰਹਿੰਦੀ ਹੈ। ਇੱਕ ਅਜ਼ਮਾਈ ਹੋਈ ਹੋਰ ਸਚਾਈ ਇਹ ਵੀ ਹੈ ਕਿ- ਦਸਾਂ ਨਹੁੰਆਂ ਨਾਲ ਕੀਤੀ ਕਮਾਈ ਨਾਲ ਪਾਲੇ ਹੋਏ ਬੱਚੇ, ਕਦੇ ਗਲਤ ਰਸਤੇ ਤੇ ਨਹੀਂ ਪੈਂਦੇ। ਗਲਤ ਤਰੀਕਿਆਂ ਨਾਲ ਕਮਾਇਆ ਧਨ ਸੁੱਖ ਘੱਟ ਤੇ ਦੁੱਖ ਵੱਧ ਦਿੰਦਾ ਹੈ। ਇਸ ਤਰ੍ਹਾਂ ਦੀ ਕਮਾਈ ਰਾਤਾਂ ਦੀ ਨੀਂਦ ਹਰਾਮ ਕਰਦੀ ਹੈ।

ਸੋ ਗੁਰਬਾਣੀ ਦੀ ਤੁਕ- "ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥" ਤੇ ਅਮਲ ਕਰਦੇ ਹੋਏ, ਅੱਜ ਲੇਬਰ ਡੇ ਤੇ ਇਹ ਪ੍ਰਣ ਕਰੀਏ ਕਿ- ਆਪਾਂ ਦੇਸ਼ ਵਿਦੇਸ਼ ਕਿਤੇ ਵੀ ਹੋਈਏ, ਕਿਰਤ ਦਾ ਲੜ ਨਹੀਂ ਛੱਡਣਾ- ਕਿਉਂਕਿ ਮਿਹਨਤ ਹੀ ਸਫਲਤਾ ਦੀ ਕੁੰਜੀ ਹੈ!

— 0 — 403-404-1450

ਸਫਾ 25 ਦਾ ਬਾਕੀ

ਪੜ੍ਹਦੇ ਅਤੇ ਆਪਸੀ ਦੁੱਖ-ਸੁੱਖ ਸਾਂਝਾ ਕਰ ਲੈਂਦੇ ਹਨ। ਆਪਣੇ ਵਿਰਸੇ ਨਾਲ ਜੁੜੇ ਰਹਿਣ ਦੀ ਸਿੱਕ ਨੇ ਉਹਨਾਂ ਨੂੰ ਸਮੂਹ ਨਕਾਰਾਤਮਿਕ ਪ੍ਰਭਾਵਾਂ ਦੇ ਬਾਵਜੂਦ ਆਪਣੇ ਉਦੇਸ਼ ਤੋਂ ਭਟਕਣ ਨਹੀਂ ਦਿੱਤਾ।

ਸਿੱਖਿਆ ਅਤੇ ਸਿਹਤ ਹਰ ਇਕ ਸਮੇਂ ਅਤੇ ਸਥਾਨ ਦੇ ਲੋਕਾਂ ਦੀ ਮੁੱਢਲੀ ਲੋੜ ਹੈ। ਸਮਾਜ ਨੂੰ ਸੁਚਾਰੂ ਅਤੇ ਸੰਤੁਲਿਤ ਰੂਪ ਵਿਚ ਅੱਗੇ ਲਿਜਾਣ ਵਿਚ ਇਹਨਾਂ ਦਾ ਬਹੁਤ ਉੱਘਾ ਯੋਗਦਾਨ ਹੈ। ਅਫ਼ਗਾਨ ਸਿੱਖਾਂ ਦੇ ਘਰ ਅਤੇ ਕਾਰੋਬਾਰ ਪੂਰੀ ਤਰ੍ਹਾਂ ਤਬਾਹ ਹੋ ਚੁੱਕੇ ਹਨ ਅਤੇ ਜਿਹੜੇ ਥੋੜ੍ਹਾ-ਬਹੁਤ ਸਰਦੇ-ਪੁੱਜਦੇ ਸਨ ਉਹ ਉਸ ਮੁਲਕ ਨੂੰ ਛੱਡ ਚੁੱਕੇ ਹਨ। ਪਿੱਛੇ ਰਹਿ ਗਏ ਸਿੱਖ ਪਾਣੀ ਦੇ ਯੋਗ ਪ੍ਰਬੰਧ ਅਤੇ ਸੰਤੁਲਿਤ ਭੋਜਨ ਤੋਂ ਬਗੈਰ ਗੁਰਦੁਆਰਿਆਂ ਵਿਚ ਗੁਜ਼ਾਰਾ ਕਰ ਰਹੇ ਹਨ ਅਤੇ ਮਜਬੂਰੀ ਵੱਸ ਛੋਟੇ-ਛੋਟੇ ਕਮਰਿਆਂ ਵਿਚ ਦੋ ਜਾਂ ਤਿੰਨ ਪਰਿਵਾਰ ਰਹਿ ਰਹੇ ਹਨ। ਬੱਚਿਆਂ ਲਈ ਕੋਈ ਸਕੂਲ ਨਾ ਹੋਣ ਕਰ ਕੇ ਉਹ ਸਾਰਾ ਦਿਨ ਮੌਜ-ਮਸਤੀ ਵਿਚ ਦਿਨ ਬਸਰ ਕਰਦੇ ਹਨ, ਅਨਪੜ੍ਹਤਾ ਕਾਰਨ ਉਹਨਾਂ ਦਾ ਆਉਣ ਵਾਲਾ ਸਮਾਂ ਬੇਹੱਦ ਮੁਸ਼ਕਿਲਾਂ ਭਰਿਆ ਹੋ ਸਕਦਾ ਹੈ। ਛੋਟੇ-ਛੋਟੇ ਕਾਰੋਬਾਰਾਂ ਤੱਕ ਸਿਮਟ ਕੇ ਰਹਿ ਗਏ ਸਿੱਖ ਆਪਣੇ ਰੋਜ਼ਾਨਾ ਦੇ ਜੀਵਨ ਦੀਆਂ ਲੋੜਾਂ ਵੀ ਬਹੁਤ ਮੁਸ਼ਕਲ ਨਾਲ ਪੂਰੀਆਂ ਕਰਦੇ ਹਨ।

ਅਫ਼ਗਾਨਿਸਤਾਨ ਦੇ ਸਿੱਖ ਭਾਵੇਂ ਬਹੁਤ ਹੀ ਮੁਸ਼ਕਿਲ ਦੌਰ ਵਿਚੋਂ ਗੁਜ਼ਰ ਰਹੇ ਹਨ। ਉਹਨਾਂ ਨੂੰ ਇਸਲਾਮ ਵਿਚ ਪਰਿਵਰਤਿਤ ਕਰਨ ਦੀਆਂ ਪੁਰਜ਼ੋਰ ਕੋਸ਼ਿਸ਼ਾਂ ਹੋ ਰਹੀਆਂ ਹਨ। ਸਿੱਖਾਂ 'ਤੇ ਦਬਾਅ ਪਾਇਆ ਜਾ ਰਿਹਾ ਹੈ ਕਿ ਉਹ ਪੰਜਾਬੀ ਛੱਡ ਕੇ ਫ਼ਾਰਸੀ ਪੜ੍ਹਨ ਅਤੇ ਹੋਰ ਕਿਸੇ ਜ਼ੁਬਾਨ ਪ੍ਰਤਿ ਸਕਾਰਾਤਮਿਕ ਰੁਝਾਨ ਦਾ ਪ੍ਰਗਟਾਵਾ ਨਾ ਕਰਨ। ਸਿੱਖਾਂ ਦੀ ਚੜ੍ਹਦੀਕਲਾ ਇਸ ਗੱਲ ਵਿਚ ਸਪਸ਼ਟ ਨਜ਼ਰ ਪੈਂਦੀ ਸੀ ਕਿ ਉਹ ਪੰਜਾਬੀ ਵਿਚ ਨਿਰੰਤਰ ਬੋਲ ਰਹੇ ਸਨ ਅਤੇ ਸਿੱਖੀ ਭਾਵਨਾਵਾਂ ਦਾ ਪੂਰਨ ਦ੍ਰਿੜਤਾ ਪੂਰਬਕ ਪ੍ਰਗਟਾਵਾ ਕਰ ਰਹੇ ਸਨ। ਪੂਰੀ ਡਾਕੂਮੈਂਟਰੀ ਵਿਚ ਦਿਖਾਏ ਬਹੁਤ ਸਾਰੇ ਬੱਚੇ, ਨੌਜਵਾਨ ਅਤੇ ਬਜ਼ੁਰਗਾਂ ਵਿਚੋਂ ਕੋਈ ਵੀ ਪਤਿਤ ਨਜ਼ਰ ਨਹੀਂ ਆ ਰਿਹਾ ਸੀ। ਮਿਰਤਕ ਦਾ ਅਗਨ ਭੇਟ ਰਾਹੀਂ ਅੰਤਿਮ ਸਸਕਾਰ ਨਾ ਕਰਨ ਦੇਣ ਅਤੇ ਇਸਲਾਮ ਕਬੂਲ ਕਰਨ ਲਈ ਜ਼ੋਰ ਪਾਉਣ ਵਾਲੀਆਂ ਸਮੱਸਿਆਵਾਂ ਨਾਲ ਰੋਜ਼ਾਨਾ ਜੂਝ ਰਹੇ ਅਫ਼ਗਾਨ ਸਿੱਖਾਂ ਦਾ ਸਾਬਤ-ਸੂਰਤ ਚਿਹਰਾ ਉਹਨਾਂ ਸਿੱਖਾਂ ਦੀ ਯਾਦ ਦਿਵਾਉਣ ਲੱਗ ਪੈਂਦਾ ਹੈ ਜਿਨ੍ਹਾਂ ਨੇ ਆਪਣੇ ਧਰਮ ਵਿਚ ਦ੍ਰਿੜਤਾ ਦਾ ਪ੍ਰਗਟਾਵਾ ਕਰਦੇ ਹੋਏ ਗੁਰੂ-ਆਸ਼ੇ ਅਨੁਸਾਰ ਜਬਰੀ ਧਰਮ ਪਰਿਵਰਤਨ ਖ਼ਿਲਾਫ਼ ਅਵਾਜ਼ ਬੁਲੰਦ ਕੀਤੀ ਸੀ।

ਅਫ਼ਗਾਨ ਸਿੱਖਾਂ ਦੀ ਤਰਸਯੋਗ ਹਾਲਤ ਨੂੰ ਦੇਖ ਕੇ ਇਕ ਪ੍ਰਸ਼ਨ ਵਾਰ-ਵਾਰ ਮਨ ਵਿਚ ਆਉਂਦਾ ਹੈ ਕਿ ਦੇਸ-ਵਿਦੇਸ਼ ਵਿਚ ਵੱਸਦੇ ਖ਼ੁਸ਼ਹਾਲ ਸਿੱਖਾਂ ਦਾ ਆਪਣੇ ਭਾਈਚਾਰੇ ਨੂੰ ਬਚਾਉਣ ਅਤੇ ਅੱਗੇ ਲਿਜਾਣ ਲਈ ਕੀ ਫ਼ਰਜ਼ ਹੋ ਸਕਦਾ ਹੈ ? ਸਾਡੀਆਂ ਗੁਰਦੁਆਰਾ ਕਮੇਟੀਆਂ ਦਾ ਧਿਆਨ ਹਾਲੇ ਤੱਕ ਇਹਨਾਂ ਸਿੱਖਾਂ ਵੱਲ ਕਿਉਂ ਨਹੀਂ ਗਿਆ? ਕੀ ਸਰਬੱਤ ਦਾ ਭਲਾ ਮੰਗਣ ਵਾਲੀ ਕੌਮ ਦਾ ਆਪਣੇ ਧਰਮੀ ਭਰਾਵਾਂ ਲਈ ਵੀ ਕੋਈ ਸਰੋਕਾਰ ਹੈ? ਜੇਕਰ ਹੈ ਤਾਂ ਫਿਰ ਇੰਨੀ ਦੇਰ ਕਿਉਂ? ਕਿਤੇ ਅਜਿਹਾ ਨਾ ਹੋਵੇ ਕਿ ਅਫ਼ਗਾਨਿਸਤਾਨ ਵਿਚ ਵੱਸਦੇ ਸਿੱਖ ਇਤਿਹਾਸ ਬਣ ਕੇ ਰਹਿ ਜਾਣ।

----- 0 -----

# ਗੁਰਦੁਆਰਾ ਸਾਹਿਬਾਨਾਂ ਦੀਆਂ ਇਮਾਰਤਾਂ 'ਤੇ ਵੀ ਹਾਵੀ ਹੋ ਰਿਹੈ ਅਕਾਲੀਆਂ ਦਾ ਫੋਟੋ ਕਲਚਰ

*ਇਕਵਾਕ ਸਿੰਘ ਪੱਟੀ*

ਵੈਸੇ ਮੌਜੂਦਾ ਸਰਕਾਰ ਵੱਲੋਂ ਆਪਣੇ ਮੂੰਹੋਂ ਮੀਆਂ ਮਿੱਠੂ ਬਣਦਿਆਂ ਹੋਇਆਂ ਆਣਪੇ ਰਾਜ ਦੀ ਤੁਲਨਾ ਮਹਾਰਾਜਾ ਰੰਣਜੀਤ ਸਿੰਘ ਦੇ ਰਾਜ ਨਾਲ ਕੀਤੀ ਜਾਂਦੀ ਹੈ ਅਤੇ ਸਰਕਾਰੀ ਦਖਲਅੰਦਾਜ਼ੀ ਕਾਰਣ ਸ਼੍ਰੋਮਣੀ ਕਮੇਟੀ ਦੇ ਤਨਖਹਾਦਾਰ ਅਖੌਤੀ ਜਥੇਦਾਰ ਵੀ ਇਸ ਗੱਲ ਦਾ ਪੱਖ ਪੂਰ ਦਿੰਦੇ ਹਨ। ਪਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਸਬੰਧ ਵਿੱਚ ਛੋਟੇ ਹੁੰਦੇ ਇੱਕ ਕਹਾਣੀ ਸੁਣਦੇ ਹੁੰਦੇ ਸੀ ਕਿ ਮਹਾਰਾਜਾ ਰਾਤ ਨੂੰ ਭੇਸ ਬਦਲ ਕੇ ਆਮ ਲੋਕਾਂ ਵਿੱਚ ਵਿਚਰਦਾ ਹੁੰਦਾ ਸੀ ਤਾਂ ਕਿ ਲੋਕਾਂ ਦੀਆਂ ਦੁੱਖ-ਤਕਲੀਫਾਂ ਨੂੰ ਨੇੜਿਉਂ ਤੱਕ ਕੇ ਉਹਨਾਂ ਦਾ ਸਦੀਵੀਂ ਹੱਲ ਕੱਢਿਆ ਜਾ ਸਕੇ, ਗਰੀਬੀ ਦੂਰ ਕੀਤੀ ਜਾ ਸਕੇ ਅਤੇ ਜਨਤਾ ਦਾ ਭਲਾ ਹੋਵੇ। ਜਦਕਿ ਇਸਦੇ ਉਲਟ ਅੱਜ ਦੇ ਸਮੇਂ ਵਿੱਚ ਜਨਤਾ ਉੱਤੇ ਕਰਾਂ (ਟੈਕਸ) ਦੀ ਮਾਰ, ਬੇਰੁਜ਼ਗਾਰ ਅਧਿਆਪਕਾਂ/ਅਧਿਆਪਕਾਵਾਂ ਤੇ ਲਾਠੀਆਂ ਦੀ ਮਾਰ, ਪੂਰੇ ਸੂਬੇ ਤੇ ਬੇਰੁਜ਼ਗਾਰੀ ਦੀ ਮਾਰ, ਨਸ਼ਿਆਂ ਦੀ ਮਾਰ, ਲੁੱਟ-ਖਸੁੱਟ ਦੀ ਮਾਰ, ਭ੍ਰਿਸ਼ਟਾਚਾਰ ਦੀ ਮਾਰ ਤੇ ਹੋਰ ਪਤਾ ਨਹੀਂ ਕਿਹੜੀਆਂ-ਕਿਹੜੀਆਂ ਮਾਰਾਂ ਦੀ ਤਾਬ ਝੱਲਦੀ ਹੋਈ ਪੰਜਾਬ ਦੀ ਜਨਤਾ ਦਿਨ-ਬ-ਦਿਨ ਹਾਲੋਂ-ਬੇਹਾਲ ਹੁੰਦੀ ਜਾ ਰਹੀ ਹੈ। ਖ਼ੈਰ! ਮੈਂ ਵਿਸ਼ੇ ਵੱਲ ਆਵਾਂ ਬੀਤੇ ਦਿਨੀਂ ਇਲਾਕੇ ਦੇ ਨਜ਼ਦੀਕੀ ਅਤੇ ਛੇਵੇਂ ਪਾਤਸ਼ਾਹ ਨਾਲ ਸਬੰਧਿਤ ਇਤਿਹਾਸਕ ਗੁਰਦੁਆਰਾ ਅਟਾਰੀ ਸਾਹਿਬ ਜਾਣ ਦਾ ਮੌਕਾ ਪ੍ਰਾਪਤ ਹੋਇਆ ਤਾਂ ਗੁਰਦੁਆਰਾ ਸਾਹਿਬ ਦੇ ਮੁੱਖ ਦੁਆਰ ਦੇ ਕੋਲੋਂ ਆਉਣ-ਜਾਣ ਵਾਲੇ ਲੋਕ ਕੁੱਝ ਪਲ ਲਈ ਇੱਕ ਬਹੁਤ ਹੀ ਵੱਡ ਆਕਾਰੀ ਫਲੈਕਸ ਬੋਰਡ ਵੱਲ ਦੇਖ ਕੇ ਲੰਘਦੇ ਹੋਏ ਨਜ਼ਰੀਂ ਪਏ। ਮਨ ਵਿੱਚ ਖਿਆਲ ਆਇਆ ਕਿ ਸ਼ਾਇਦ ਕੋਈ ਸੂਚਨਾ ਜਾਂ ਗੁਰਦੁਆਰਾ ਸਾਹਿਬ ਦਾ ਇਤਿਹਾਸ ਦਰਸਾਉਂਦਾ ਬੋਰਡ ਲੱਗਾ ਹੋਵੇਗਾ, ਜਦ ਗਹੁ ਨਾਲ ਵੇਖਿਆ ਤਾਂ ਅਕਾਲੀ ਸਰਕਾਰ ਦਾ ਹਉਮੈਂ ਦੇ ਪੱਠੇ ਪਾਉਂਦਾ ਹੋਇਆ ਅਤੇ ਛੋਟੇ ਅਕਾਲੀ ਆਗੂਆਂ ਵੱਲੋਂ ਆਪਣੇ ਆਕਾਵਾਂ ਵੱਡੇ ਅਕਾਲੀ ਆਗੂਆਂ ਦੀ ਚਾਪਲੂਸੀ ਦੀਆਂ ਸੱਭ ਹੱਦ-ਬੰਨ੍ਹੇ ਟੱਪਦਾ ਹੋਇਆ ਬੋਰਡ ਜੋ ਦੱਸ ਰਿਹਾ ਸੀ ਕਿ ਇਸ ਇਲਾਕੇ ਵਿੱਚ ਮੁਫਤ ਆਟਾ ਦਾਲ ਵੰਡੀ ਗਈ ਹੈ ਅਤੇ ਛੋਟੇ ਆਗੂ ਵੱਡੇ ਆਗੂਆਂ ਦਾ ਧੰਨਵਾਦ ਹੀ ਕਰੀ ਜਾ ਰਹੇ ਸਨ, ਜਿਵੇਂ ਇਹਨਾਂ ਆਗੂਆਂ ਵੱਲੋਂ ਇਹ ਸੇਵਾ ਆਪਣੀ ਤਨਖਾਹ ਵਿੱਚੋਂ ਕੀਤੀ ਹੋਵੇ।

ਸ਼ਾਇਦ ਇਹੋ ਜਿਹੀਆਂ ਸੇਵਾਵਾਂ ਬਦਲੇ ਹੀ ਫਖਰ-ਏ-ਕੌਮ, ਸ਼੍ਰੋਮਣੀ ਸੇਵਕ ਆਦਿ ਪੁਰਸਕਾਰ ਥੋਕ ਦੇ ਭਾਅ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵੰਡ ਦਿੱਤੇ ਜਾਂਦੇ ਹਨ ਜਦਕਿ ਇਤਿਹਾਸ ਪੜ੍ਹਿਆਂ ਪਤਾ ਲੱਗਦਾ ਹੈ ਕਿ ਅਜਿਹੇ ਖਿਤਾਬ ਤਾਂ ਕਿਸੇ ਵਿਰਲੇ ਗੁਰਮੁੱਖ ਪਿਆਰੇ ਨੂੰ ਉਸਦੀ ਸਖਤ ਘਾਲਣਾ ਅਤੇ ਸੇਵਾ ਭਾਵਨਾ ਬਦਲੇ ਮਿਲਿਆ ਕਰਦੇ ਸਨ ਜਿਵੇਂ ਕਿ ਨਵਾਬ ਕਪੂਰ ਸਿੰਘ ਜੀ ਨੂੰ। ਭਾਵੇਂ ਜੋ ਵੀ ਹੋਵੇ ਇਤਿਹਾਸਕ ਗੁਰਦੁਆਰਾ ਸਾਹਿਬਾਨਾਂ ਦੇ ਬਾਹਰ ਇੰਨੇ ਵੱਡੇ ਫਲੈਕਸ ਬੋਰਡ ਕੇਵਲ ਸਥਾਨਕ ਸਿਆਸੀ ਆਗੂਆਂ ਵੱਲੋਂ ਆਪਣੇ ਆਕਾਵਾਂ ਦੀ ਚਮਚਾਗਿਰੀ ਕਰਨ ਵਾਸਤੇ ਲਗਾਉਣੇ ਯਕੀਨਨ ਨਿੰਦਣਯੋਗ ਹੈ। ਬਾਦਲਾਂ ਵੱਲੋਂ ਵੱਧ ਰਿਹਾ ਫੋਟੋ ਕਲਚਰ ਐਂਬੂਲਸ, ਸਾਇਕਲਾਂ ਅਤੇ ਹੋਰ ਥਾਵਾਂ ਤੋਂ ਬਾਅਦ ਹੁਣ ਗੁਰਦੁਆਰਾ ਸਾਹਿਬਾਨਾਂ ਦੀਆਂ ਇਮਾਰਤਾਂ ਤੇ ਤੁਰੰਤ ਰੁਕਣਾ ਚਾਹੀਦਾ ਹੈ ਅਤੇ ਗੁਰਦੁਆਰਾ ਸਾਹਿਬ ਦੀ ਦਿੱਖ ਜਿਉਂ ਦੀ ਤਿਉਂ ਸਾਫ ਸੁਥਰੀ ਰਹਿਣੀ ਚਾਹੀਦੀ ਹੈ ਅਤੇ ਇਹਨਾਂ ਦਾ ਐਡ ਪੁਆਇੰਟ ਬਣਨ ਤੋਂ ਰੋਕਣ ਲਈ ਸਿੱਖ ਸੰਗਤਾਂ ਨੂੰ ਡੱਟ ਕੇ ਵਿਰੋਧ ਕਰਨਾ ਚਾਹੀਦਾ

*98150-24920*
*www.ikwaksingh.com*

----- 0 -----

# ਕਠਪੁਤਲੀਆਂ, ਬਾਂਦਰ ਅਤੇ ਰਿੱਛ ਕਦੋਂ ਨਚਦੇ ਹਨ?

ਅਵਤਾਰ ਸਿੰਘ
ਮਿਸ਼ਨਰੀ

ਕਠਪੁਲੀਆਂ, ਬਾਂਦਰ ਅਤੇ ਰਿੱਛ ਆਪ ਨਹੀਂ ਨਚਦੇ ਸਗੋਂ ਉਨ੍ਹਾਂ ਨੂੰ ਨਚਾਉਣ ਤੇ ਖਿਡੌਣ ਵਾਲਾ ਪਿੱਛੇ ਮਦਾਰੀ ਹੁੰਦਾ ਹੈ ਇਵੇਂ ਹੀ ਪੰਜ ਪੁਜਾਰੀਆਂ ਜਾਂ ਗ੍ਰੰਥੀਆਂ ਨੂੰ ਆਪਣੇ ਹੱਥਾਂ ਤੇ ਨਚਾਉਣ ਵਾਲਾ ਮਦਾਰੀ ਬੜਾ ਚਲਾਕ, ਮਕਾਰ, ਕੁਟਲ ਅਤੇ ਸਿੱਖੀ ਦੀ ਜੜ੍ਹੀਂ ਤੇਲ ਦੇਣ ਵਾਲਾ RSS ਦਾ ਵਫਾਦਾਰ ਸਿਪਾਹੀ ਹੈ ਜੋ ਆਪਣੀ ਡਿਊਟੀ ਬੜੀ ਸ਼ਿੱਦਤ ਨਾਲ ਨਿਭਾ ਰਿਹਾ ਹੈ। ਬਾਕੀ ਇਨ੍ਹਾਂ ਪੰਜ ਪੁਜਾਰੀਆਂ ਦਾ ਵਿਰੋਧ ਕਰਨ ਵਾਲੇ ਵੀ 90% ਸਿੱਧੇ ਤੌਰ ਤੇ ਕਿਸੇ ਨਾ ਕਿਸੇ ਸਾਧ ਦੇ ਹੀ ਪਿਛਲੱਗ ਹਨ। ਸਿੱਖਾਂ ਨੇ ਅਗਵਾਈ ਗੁਰੂ ਗ੍ਰੰਥ ਸਾਹਿਬ ਤੋਂ ਲੈਣੀ ਸੀ ਜਿਸਦਾ ਹੁਕਮਨਾਮਾ ਤਾਂ ਫਰਜੀ ਤੌਰ ਤੇ ਇੱਕ ਰਸਮ ਬਣਾ ਦਿੱਤਾ ਗਿਆ ਹੈ।

ਦੇਖੋ ਕੈਸਾ ਅੰਧਘੋਰ ਪੁਜਾਰੀਆਂ ਜਾਂ ਉਨ੍ਹਾਂ ਦੇ ਅਕਾਵਾਂ ਦਾ ਹੁਕਮ ਤਾਂ ਇਲਾਹੀ ਹੋ ਗਿਆ ਜਿਨ੍ਹਾਂ ਨੇ ਸਮੇ ਨਾਲ ਮਰ ਮਿਟ ਜਾਣਾ ਹੈ ਪਰ ਜੋ ਸ਼ਬਦ ਗੁਰੂ ਜੁੱਗੋ ਜੁੱਗ ਅਟੱਲ ਹੈ ਉਸ ਦੇ ਹੁਕਮਨਾਮਿਆਂ ਨੂੰ ਰੁਮਾਲਿਆਂ, ਰਜਾਈਆਂ ਵਿੱਚ ਵਲੇਟ ਅਤੇ ਏਸੀਆਂ ਵਿੱਚ ਫਰੀਜ ਕਰ ਦਿੱਤਾ ਜਾਂਦਾ ਹੈ। ਅਜੋਕੇ 95% ਸਿੱਖ ਹਰ ਰੋਜ ਅਰਦਾਸ ਕਰਦੇ ਗੁਰੂ ਦੀ ਹਜੂਰੀ ਵਿੱਚ ਹੀ ਝੂਠ ਬੋਲੀ ਜਾਂਦੇ ਹਨ ਕਿ-ਸਭ ਸਿੱਖਨ ਕਉ ਹੁਕਮ ਹੈ ਗੁਰੂ ਮਾਨਿਓਂ ਗ੍ਰੰਥ।। ਪਰ ਹੁਕਮ ਪੁਜਾਰੀਆਂ ਅਤੇ ਅਖੌਤੀ ਦਸਮ ਗ੍ਰੰਥਾਂ ਤੇ ਆਪੂੰ ਬਣਾਏ ਵੱਖ ਵੱਖ ਰਹਿਤਨਾਮਿਆਂ ਦਾ ਮੰਨੀ ਜਾਂਦੇ ਹਨ। ਪੰਜਾਬ ਦੇ ਮੁੰਡੇ ਕੁੜੀਆਂ ਬੇਰੁਜ਼ਗਾਰ ਹੋ ਨਸ਼ਿਆਂ ਦੇ ਆਦੀ ਹੋ ਗਏ ਜਾਂ ਕਰ ਦਿੱਤੇ ਗਏ ਹਨ। ਡੇਰੇ ਉਨ੍ਹਾਂ ਨੂੰ ਰੁਜਗਾਰ ਤੇ ਲਾਲਚ ਦਿੰਦੇ ਹਨ ਪਰ ਸ਼੍ਰੋਮਣੀ ਕਮੇਟੀ, ਵੱਡੀਆਂ ਵੱਡੀਆਂ ਸਿੰਘ ਸਭਾਵਾਂ ਅਤੇ ਵੱਡੇ ਵੱਡੇ ਬਜਟ ਵਾਲੀਆਂ ਸੰਸਥਾਵਾਂ ਜਾਂ ਜਥੇਬੰਦੀਆਂ ਤੇ ਪੰਜਾਬ ਸਰਕਾਰ ਆਪਣੇ ਹੀ ਢਿੱਡ ਭਰੀ ਜਾ ਰਹੇ ਹਨ। ਜੇ ਇਹ ਸੰਸਥਾਵਾਂ ਬੇਰੁਜਗਾਰ ਨੌਜਵਾਨਾਂ ਅਤੇ ਹਰ ਉਮਰ ਦੇ ਲੋੜਵੰਦਾਂ ਦੀ ਮਦਦ ਕਰਨ ਤਾਂ ਉਹ ਡੇਰਿਆਂ ਤੇ ਨਹੀਂ ਜਾਣਗੇ ਤੇ ਜਦ ਡੇਰਿਆਂ ਦੀ ਆਮਦਨ ਘਟੇਗੀ ਫਿਰ ਡੇਰੇ ਵੀ ਆਪੇ ਬੰਦ ਹੋ ਜਾਣਗੇ। ਇਹ ਸਭ ਕਮਰਸ਼ੀਲ ਅਤੇ ਰਾਜਨੀਤੀ ਦੇ ਅੱਡੇ ਬਣੇ ਹੋਏ ਹਨ ਜਦ ਪੈਸਾ ਹੀ ਨਹੀਂ ਚੜ੍ਹੇ ਗਾ ਆਪੇ ਇਨ੍ਹਾਂ ਨੂੰ ਅਕਲ ਆ ਜਾਵੇਗੀ ਜੋ ਪੈਸੇ ਅਤੇ ਚੌਧਰ ਦੇ ਹੰਕਾਰ ਨੇ ਮਾਰੀ ਹੋਈ ਹੈ ਜਿਸ ਸਦਕਾ ਹਰ ਪੁੱਠਾ ਸਿੱਧਾ ਕੁਕਰਮ ਕਰੀ ਕਰਾਈ ਜਾ ਰਹੇ ਹਨ। ਸੋ ਸਿੱਖ ਕੌਮ ਨੂੰ ਕਠਪੁਤਲੀਆਂ, ਬਾਂਦਰਾਂ ਅਤੇ ਰਿੱਛਾਂ ਵਾਂਗ ਮਦਾਰੀ ਮਾਲਕ ਦੇ ਇਸ਼ਾਰੇ ਤੇ ਬਿਨਾ ਹੀਲ ਹੁਜਤ ਨੱਚੀ ਜਾਣ ਵਾਲੇ ਲਾਲਚੀ ਪੁਜਾਰੀ ਜਥੇਦਾਰਾਂ ਦੀ ਲੋੜ ਨਹੀਂ। ਇਕੱਲਾ ਸਿਰਸੇ ਵਾਲੇ ਸੌਧਾ ਸਾਧ ਦਾ ਹੀ ਨਹੀ ਸਗੋਂ ਬਾਕੀ ਡੇਰੇ ਵੀ ਬੰਦ ਹੋਣੇ ਚਾਹੀਦੇ ਹਨ ਜੋ ਬ੍ਰਾਹਮਣੀ ਕਰਮਕਾਂਡਾਂ ਦੇ ਅੱਡੇ, ਸਰਕਾਰੀ ਕਠਪੁਤਲੀਆਂ ਅਤੇ ਵੋਟ ਬੈਂਕਾਂ ਬਣ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿੱਖੀ ਸਿਧਾਂਤਾਂ ਦੀ ਜੜ੍ਹੀਂ ਤੇਲ ਦੇ ਰਹੇ ਹਨ।

(5104325827)

— 0 —

## ਸੋਧ

ਸ. ਕੁਲਵੰਤ ਸਿੰਘ 'ਨਾਰੀਕੇ' ਮੁੱਖ ਸੰਪਾਦਕ, "ਗੁਸਈਆ" ਦੇ ਲੇਖ ਸਮਾਜਕ ਬਰਾਬਰਤਾ ਦੇ ਹਾਮੀ ਤੇ ਕ੍ਰਾਂਤੀਕਾਰੀ ਸ਼ਹੀਦ ਭਗਤ ਸਿੰਘ ਵਿੱਚ ਇੱਕ ਥਾਂ ਸਫਾ 23 ਉਤੇ, ਦੂਜੇ ਕਾਲਮ ਦੀ ਪਹਿਲੀ ਲਾਈਨ ਵਿੱਚ ਭਗਤ ਸਿੰਘ ਦੇ ਨਾਂ ਨਾਲ ਗਲਤੀ ਨਾਲ ਨਾਰੀਕੇ ਛਪ ਗਿਆ ਹੈ। ਇਸੇ ਤਰ੍ਹਾਂ ਸਫਾ 28 ਉੱਤੇ ਦੂਜੇ ਕਾਲਮ ਦੀ ਤੀਜੀ ਲਾਈਨ ਵਿੱਚ 1930 ਈ: ਦੀ ਬਜਾਏ ਗਲਤੀ ਨਾਲ 1936 ਈ: ਲਿਖਿਆ ਗਿਆ ਹੈ। ਇਨ੍ਹਾਂ ਗਲਤੀਆਂ ਲਈ ਅਦਾਰਾ ਖਿਮਾਂ ਦਾ ਜ਼ਾਚਕ ਹੈ। ਮੁੱਖ ਸੰਪਾਦਕ

## ਰੂਹਾਨੀਅਤ ਭਰਪੂਰ ਡਾਕਟਰ - ਸਾਹਿਤਕਾਰ ਤੇ ਧਾਰਮਿਕ ਖੋਜੀ

# ਡਾ. ਜਸਵੰਤ ਸਿੰਘ ਨੇਕੀ

*ਡਾ. ਸਰਬਜੀਤ ਸਿੰਘ, ਪ੍ਰੋਫੈਸਰ ਪੱਤਰਕਾਰੀ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ*

ਡਾ. ਜਸਵੰਤ ਸਿੰਘ ਨੇਕੀ ਨੂੰ ਅਕਾਲ ਪੁਰਖ ਨੇ ਬਹੁ ਪਖੀ ਪ੍ਰਤਿਭਾ ਨਾਲ ਵਰੋਸਾਇਆ ।ਆਪ ਇੱਕ ਨਾਮਵਰ ਡਾਕਟਰ, ਉੱਚ ਪਾਏ ਦੇ ਕਵੀ, ਉਤਕ੍ਰਿਸ਼ਟ ਸਾਹਿਤ ਰਚਨਾਕਾਰ, ਧਰਮ ਦੀ ਡੂੰਘੀ ਸੂਝ ਰੱਖਣ ਵਾਲੇ ਅਤੇਂ ਸਿੱਖ ਜਗਤ ਵਿਚ ਬੜੇ ਸਤਿਕਾਰ ਨਾਲ ਜਾਣੇ ਜਾਂਦੇ ਮਹਾਨ ਗੁਰਸਿੱਖ ਮਾਨੋ ਸੰਤ ਹੀ ਸਨ। ਕੇਵਲ ਇਹੀ ਨਹੀਂ ਹੈ ਕਿ ਉਹ ਇਕੋ ਸਮੇਂ ਵਿਚ ਡਾਕਟਰ ਲੇਖਕ ਤੇ ਧਾਰਮਿਕ ਖੋਜੀ ਸਨ ਬਲਕਿ ਉਨ੍ਹਾਂ ਨੇ ਇਹਨਾਂ ਤਿੰਨਾਂ ਹੀ ਖੇਤਰਾਂ ਵਿਚ ਸਿਖਰਾਂ ਦਾ ਨਾਮਣਾ ਵੀ ਖੱਟਿਆ ।

27 ਅਗਸਤ, 1925 ਨੂੰ ਜਨਮੇ ਡਾ. ਜਸਵੰਤ ਸਿੰਘ ਨੇਕੀ 90 ਸਾਲ ਦੀ ਆਰਜਾ ਭੋਗ ਕੇ 11 ਸੰਤਬਰ, 2015 ਨੂੰ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ ਹਨ।ਆਪ ਦੀ ਸੁਪਤਨੀ ਡਾ. ਕੰਵਰਜੀਤ ਕੌਰ, ਬੇਟਾ ਅੰਤਰਪ੍ਰੀਤ ਸਿੰਘ ਤੇ ਬੇਟੀ ਰਾਹਤ ਕੌਰ ਵੀ ਚੋਟੀ ਦੇ ਡਾਕਟਰ ਹਨ।

ਮਨੋਚਿਕਿਤਸਾ (Psychiatry) ਦੇ ਖੇਤਰ ਵਿਚ ਡਾ. ਜਸਵੰਤ ਸਿੰਘ ਨੇਕੀ ਨੇ ਅੰਤਰ-ਰਾਸ਼ਟਰੀ ਪੱਧਰ ਤੇ ਨਾਮਣਾ ਕਮਾਇਆ । ਪਹਿਲਾਂ ਦਿੱਲੀ ਦੇ ਆਲ ਇੰਡੀਆ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਸ ਵਿਖੇ ਮਨੋਚਿਕਿਤਸਾ ਵਿਭਾਗ ਦੇ ਮੁੱਖੀ ਰਹੇ ਫਿਰ ਪੀ.ਜੀ.ਆਈ. ਚੰਡੀਗੜ੍ਹ ਦੇ ਡਾਇਰੈਕਟਰ ਰਹਿਣ ਉਪਰੰਤ ਆਪ ਚਾਰ ਵਰ੍ਹੇ ਜਨੀਵਾ ਵਿਚ ਵਿਸ਼ਵ ਸਿਹਤ ਸੰਸਥਾ (WHO) ਦੇ ਵਿਸ਼ੇਸ਼ਗ ਸਲਾਹਕਾਰ ਵੀ ਰਹੇ। 1989 ਵਿਚ ਆਪ ਨੂੰ ਸਰਵੋਤਮ ਵਿਅਵਸਾਈ ਐਵਾਰਡ ਪ੍ਰਦਾਨ ਹੋਇਆ। ਮਾਨਸਿਕ ਸਿਹਤ ਨਾਲ ਸੰਬੰਧਿਤ ਅਨੇਕਾਂ ਸੰਸਥਾਵਾਂ ਨੇ ਆਪ ਨੂੰ ਕਈ ਪ੍ਰਕਾਰ ਦੇ ਸਨਮਾਨਾਂ ਨਾਲ ਸੁਸ਼ੋਭਿਤ ਕੀਤਾ।

ਧਰਮ ਦੇ ਖੇਤਰ ਵਿਚ ਆਪ ਦਾ ਨਾਮ ਸਿੱਖ ਧਰਮ-ਸ਼ਾਸਤਰ ਦੇ ਪ੍ਰਮੁਖ ਵਿਦਵਾਨਾਂ ਵਿੱਚ ਲਿਆ ਜਾਂਦਾ ਹੈ। ਪਾਰਲੀਮੈਂਟ ਆਫ ਵਰਲਡ ਰਿਲੀਜਨਜ਼ ਸ਼ਿਕਾਗੋ 1993 ਵਿਚ, ਬਾਰਸੀਲੋਨਾ 2003 ਵਿਚ ਤੇ ਕਈ ਵਾਰ ਯੂਨੈਸਕੋ (UNESCO) ਦੇ ਸੈਮੀਨਾਰਾਂ ਵਿਚ ਆਪ ਨੇ ਸਿੱਖ ਧਰਮ ਦੀ ਪ੍ਰਤੀਨਿਧਤਾ ਕੀਤੀ।

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਰੀਸਰਚ ਸੈਂਟਰ ਦੇ ਆਪ ਚੇਅਰਮੈਨ ਰਹੇ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਆਪ ਨੂੰ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਿਚ ਪ੍ਰੋਫੈਸਰ ਆਫ ਐਮੀਨੈਂਸ ਨਿਯੁਕਤ ਕੀਤਾ ਸੀ । ਆਪ ਨੂੰ 'ਆਰਡਰ ਆਫ ਦੀ ਖਾਲਸਾ' ਐਵਾਰਡ ਨਾਲ ਸੁਸ਼ੋਭਿਤ ਕੀਤਾ ਗਿਆ ਸੀ ।

ਸਾਹਿਤ ਦੇ ਖੇਤਰ ਵਿਚ ਆਪ ਨੂੰ ਪੰਜਾਬੀ ਦਾ ਉਘਾ ਦਾਰਸ਼ਨਿਕ ਕਵੀ ਤੇ ਸੁਬੁਧ ਵਾਰਤਕਕਾਰ ਦੇ ਤੌਰ ਤੇ ਜਾਣਿਆ ਜਾਂਦਾ ਹੈ। ਆਪ ਦੀਆਂ ਲੰਮੀਆਂ ਕਵਿਤਾਵਾਂ ਨੇ ਵਿਸ਼ੇਸ਼ ਕਰ ਪੰਜਾਬੀ ਕਾਵਿ ਦਾ ਪਿੜ ਮੋਕਲਾ ਕੀਤਾ ਹੈ। ਆਪ ਨੂੰ ਸਾਹਿਤ ਅਕੈਡਮੀ ਐਵਾਰਡ, ਸਾਹਿਤ ਸ਼੍ਰੋਮਣੀ ਐਵਾਰਡ, ਸ਼੍ਰੋਮਣੀ ਸਾਹਿਤਕਾਰ ਐਵਾਰਡ ਨਾਲ ਸਨਮਾਨਿਆ ਗਿਆ । ਆਪ ਗਿਆਨਪੀਠ ਐਵਾਰਡ ਦੀ ਪੰਜਾਬੀ ਸਲਾਹਕਾਰ ਕਮੇਟੀ ਦੇ ਮੈਂਬਰ ਵੀ ਰਹੇ ਤੇ ਚੰਡੀਗੜ੍ਹ ਪੰਜਾਬੀ ਅਕੈਡਮੀ ਦੇ ਚੇਅਰਮੈਨ ਵੀ ਰਹੇ ।

ਲਗਭਗ ਢਾਈ ਦਰਜਨ ਤੋਂ ਵੱਧ ਪੁਸਤਕਾਂ ਦੇ ਰਚੇਤਾ ਡਾ. ਜਸਵੰਤ ਸਿੰਘ ਨੇਕੀ ਦੀ ਪੁਸਤਕ - 'ਅਰਦਾਸ—ਦਰਸ਼ਨ, ਰੂਪ, ਅਭਿਆਸ' ਬਹੁਤ ਹੀ ਸਾਲਾਹੀ ਗਈ ਹੈ। ਆਪ ਦੀਆਂ ਹੋਰ ਚੋਣਵੀਆਂ ਪੁਸਤਕਾਂ ਵਿਚ ਸ਼ਾਮਲ ਹਨ : ਵਿਸ਼ਵ ਅਰਦਾਸ, ਸਦਾ ਵਿਗਾਸ, ਗੁਰਮਤਿ ਮਨੋਵਿਗਿਆਨ, ਅਸਲੇ ਤੇ ਓਹਲੇ, ਅਚੇਤ ਦੀ ਲੀਲਾ ਆਦਿ। 'ਕੋਈ ਨਾਉ ਨ ਜਾਣੈ ਮੇਰਾ' ਆਪ ਦੀ ਕਾਵਿ ਸਵੈ ਜੀਵਨੀ ਹੈ।

ਲੁਧਿਆਣਾ ਦੇ ਸਰਕਾਰੀ ਕਾਲਜ ਦੇ ਗਣਿਤ ਵਿਭਾਗ ਤੋਂ ਸੇਵਾਮੁਕਤ ਡਾ. ਮੋਹਨ ਸਿੰਘ ਆਪ ਦੀ ਪੁਸਤਕ 'ਅਸਲ

ਵਿਦਿਆ' ਬਾਰੇ ਲਿਖਦੇ ਹਨ ਕਿ ਪੁਸਤਕ ਪੜ੍ਹਦਿਆਂ ਬਾਰ ਬਾਰ ਅੱਖਾਂ ਵਿਚ ਵੈਰਾਗੀ ਹੰਝੂ ਛਲਕ ਪੈਂਦੇ, ਮੈਨੂੰ ਘੜੀ ਮੁੜੀ ਮੂੰਹ ਧੋਣ ਲਈ ਜਾਣਾ ਪੈਂਦਾ ਅਤੇ ਅੱਗੇ ਪੜ੍ਹਨ ਲਈ ਫਿਰ ਆਪਣੇ ਆਪ ਨੂੰ ਸੰਭਾਲਣਾ ਪੈਂਦਾ। ਸਬੱਬ ਨਾਲ ਮੇਰੇ ਕਮਰੇ ਵਿਚ ਬੈਠੇ ਇਕ ਰਿਸ਼ਤੇਦਾਰ ਨੇ ਇਹ ਵਰਤਾਰਾ ਦੇਖ ਕੇ ਮੈਨੂੰ ਪੁੱਛਿਆ, "ਇਹ ਕੀ ਪੜ੍ਹ ਰਹੇ ਹੋ।" ਉੱਤਰ ਦੇਣ ਦੀ ਬਜਾਏ ਮੈਂ ਇਕ ਵਰਕਾ ਉਨ੍ਹਾਂ ਵਲ ਪੜ੍ਹਨ ਲਈ ਸਰਕਾ ਦਿੱਤਾ। ਪੜ੍ਹਨ ਤੋਂ ਬਾਅਦ ਅੱਖਾਂ ਤੇ ਹੱਥ ਰੱਖੀ ਉਹ ਵੀ ਮੂੰਹ ਧੋਣ ਵਲ ਤੁਰ ਪਏ। ਮੇਰੇ ਇਕ ਦੋਸਤ ਜੋ ਪਹਿਲਾਂ ਮੇਰੇ ਨਾਲ ਕਾਲਜ ਵਿਚ ਪੜ੍ਹਾਉਂਦੇ ਸਨ ਤੇ ਪਿਛੋਂ ਪ੍ਰਿੰਸੀਪਲ ਬਣ ਗਏ ਤੇ ਹੁਣ ਰਿਟਾਇਰਡ ਹਨ, ਸ਼ਾਮ ਨੂੰ ਮੈਨੂੰ ਮਿਲਣ ਆਏ ਤੇ ਇਸ ਪੁਸਤਕ ਦਾ ਖਰੜਾ ਬਦੋ-ਬਦੀ ਪੜ੍ਹਨ ਲਈ ਲੈ ਗਏ। ਅਗਲੇ ਦਿਨ ਜਦ ਸਾਡੀ ਗੱਲ ਹੋਈ ਤਾਂ ਕਹਿਣ ਲੱਗੇ, "ਇਸ ਨੇ ਮੈਨੂੰ ਬਹੁਤ ਤੰਗ ਕੀਤਾ।" ਮੈ ਹੈਰਾਨ ਹੋ ਕੇ ਪੁੱਛਿਆ "ਕਿਉਂ ਕੀ ਗੱਲ ਹੋ ਗਈ?"

ਕਹਿਣ ਲੱਗੇ, " ਮੈਂ ਸ਼ੁਰੂ ਕਰ ਬੈਠਾ, ਹਰ ਵਾਰੀ ਆਪਣੇ ਆਪ ਨੂੰ ਕਹਾਂ ਕਿ ਇਕ ਹੋਰ ਵਾਰਤਾ ਪੜ੍ਹ ਕੇ ਸੌਂ ਜਾਣਾ ਹੈ ਪਰ ਇਹ ਇੰਨੀਆਂ ਵਧੀਆ ਹਨ ਕਿ ਮੈਂ ਰਾਤ ਬਾਰਾਂ ਵਜੇ ਤਕ ਪੜ੍ਹਦਾ ਰਿਹਾ। ਮੇਰੀਆਂ ਅੱਖਾਂ ਨੂੰ ਬਹੁਤ ਦਰਦ ਹੋਣ ਲੱਗ ਪਈ ਤਾਂ ਮੈਨੂੰ ਸੌਣਾ ਪਿਆ। ਅਗਲੀ ਸਵੇਰ ਬਾਕੀ ਰਹਿੰਦੀਆਂ ਪੜ੍ਹੀਆਂ ਤਾਂ ਮਨ ਨੂੰ ਬੜੀ ਅਜੀਬ ਕਿਸਮ ਦਾ ਹੁਲਾਰਾ ਮਿਲਿਆ। ਇਹ ਇੰਨੀਆਂ ਚੰਗੀਆਂ ਨੇ ਕਿ ਦੱਸਿਆ ਨਹੀਂ ਜਾ ਸਕਦਾ।"

ਅਗਲੇ ਦਿਨ ਇਕ ਨੌਜਵਾਨ ਜੋ ਕਿ ਦਿੱਲੀ ਵਿਖੇ ਇੰਜੀਨੀਰਿੰਗ ਕਰ ਰਿਹਾ ਹੈ, ਮੈਨੂੰ ਮਿਲਣ ਆ ਗਿਆ। ਉਸ ਨੇ ਵੀ ਇਕ ਦੋ ਕਹਾਣੀਆਂ ਪੜ੍ਹੀਆਂ ਤਾਂ ਬਾਕੀ ਪੜ੍ਹਨ ਲਈ ਏਨਾ ਜਿਆਦਾ ਉਤਸੁਕ ਹੋ ਗਿਆ ਕਿ ਬਾਰ ਬਾਰ ਫੋਨ ਕਰਕੇ ਪੁਛ ਰਿਹਾ ਹੈ, "ਪੁਸਤਕ ਕਦੋਂ ਛਪੇਗੀ ਮੈਂ ਜਲਦੀ ਪੜ੍ਹਨੀ ਚਾਹੁੰਦਾ ਹਾਂ।"

ਸੋ ਮੇਰੀ ਚੰਗੀ ਤਸਲੀ ਹੋ ਗਈ ਹੈ ਕਿ ਡਾਕਟਰ ਨੇਕੀ ਸਾਹਿਬ ਜੀ ਦੀਆਂ ਹੱਡ ਬੀਤੀਆਂ ਦੇ ਤੀਰ ਸਾਰੇ ਇਨਸਾਨੀ ਮਨਾਂ ਤੇ ਆਪਣੀ ਮਾਰ ਕਰ ਸਕਦੇ ਹਨ। ਹਰੇਕ ਅਨੁਗਾਥਾ ਸਿਧੇ ਰੂਪ ਵਿਚ ਇਨਸਾਨੀ ਉਚਿਆਈਆਂ ਦਾ ਕੋਈ ਨਾ ਕੋਈ ਸਪਸ਼ਟ ਸੁਨੇਹਾ ਦਿੰਦੀ ਹੈ। ਇਹ ਸੱਚੇ ਸੁੱਚੇ ਵਰਤਾਰੇ ਜੋ ਡਾ. ਨੇਕੀ ਦੀ ਜ਼ਿੰਦਗੀ ਵਿੱਚ ਘਟੇ ਹਨ, ਉਨ੍ਹਾਂ ਬੜੀ ਖੂਬਸੂਰਤੀ ਨਾਲ ਮਨੋਵਿਗਿਆਨਕ ਅਨੁਭਵਤਾ ਰਾਹੀਂ ਆਮ ਪਾਠਕ ਦੇ ਚੇਤੰਨ ਮਨ ਅਤੇ ਅਰਧ ਚੇਤੰਨ ਮਨ ਵਿਚੋਂ ਦੀ ਲੰਘਾ ਕੇ ਧੁਰ ਅਚੇਤ ਮਨ ਤਕ ਪਹੁੰਚਾਉਣ ਦਾ ਸਫਲ ਯਤਨ ਕੀਤਾ ਹੈ।

ਪੁਸਤਕ ਅਸਲ ਵਿਦਿਆ ਵਿਚ ਡਾ. ਜਸਵੰਤ ਸਿੰਘ ਨੇਕੀ ਨੇ ਸੰਨ 1933 ਵਿਚ ਵਾਪਰੀ ਇੱਕ ਖੂਬਸੂਰਤ ਹੱਡਬੀਤੀ – 'ਰੱਬ ਖੋਟੇ ਵੀ ਖਰੇ ਕਰ ਦੇਂਦਾ ਹੈ' ਅੰਕਿਤ ਕੀਤੀ ਹੈ। ਆਪ ਲਿਖਦੇ ਹਨ :

ਮੈਂ ਤੀਸਰੀ ਕਲਾਸ ਵਿੱਚ ਪੜ੍ਹਦਾ ਸਾਂ। ਕਿਤੋਂ ਇੱਕ ਖੋਟਾ ਰੁਪਿਆ ਮੇਰੇ ਪਾਸ ਆ ਗਿਆ। ਉਹ ਇਤਨਾ ਖੋਟਾ ਸੀ ਕਿ ਜਿਸ ਕਿਸੇ ਨੂੰ ਦਿੱਤਾ ਉਸ ਨੇ ਭੈੜੀ ਤਰ੍ਹਾਂ ਮੇਰੇ ਵੱਲ ਵੇਖਿਆ ਤੇ ਰੁਪਿਆ ਮੋੜ ਦਿੱਤਾ। ਮੈਂ ਫਿਰ ਉਹ ਕਿਤੇ ਚਲਾਣ ਦਾ ਖਿਆਲ ਤਿਆਗ ਦਿੱਤਾ, ਪਰ ਉਹ ਮੈਂ ਆਪਣੀ ਜੇਬ ਵਿਚ, ਪਤਾ ਨਹੀਂ ਕਿਉਂ ਰੱਖ ਛੱਡਿਆ। ਜਦ ਕੱਪੜੇ ਬਦਲਾਂ ਤਾਂ ਵੀ ਮੈਲੀ ਕਮੀਜ਼ ਵਿਚੋਂ ਕੱਢ ਕੇ ਉਜਲੀ ਦੀ ਜੇਬ ਵਿਚ ਪਾ ਲਿਆ ਕਰਾਂ।

ਇਕ ਦਿਨ ਬਸਤਾ ਕੱਛੇ ਮਾਰੀਂ ਸਕੂਲ ਤੋਂ ਪਰਤ ਰਿਹਾ ਸਾਂ ਕਿ ਇੱਕ ਮੁਸਲਮਾਨ ਫਕੀਰ ਮੈਨੂੰ ਰਾਹ ਵਿਚ ਰੋਕ ਕੇ ਆਖਣ ਲੱਗਾ, "ਬੇਟਾ ਫਕੀਰ ਕੋ ਰੋਟੀ ਖਿਲਾ ਦੋ।" ਮੈਂ ਕਿਹਾ, "ਮੇਰੇ ਕੋਲ ਤਾਂ ਪੈਸਾ ਕੋਈ ਨਹੀਂ।" ਕਹਿਣ ਲੱਗਾ, "ਏਕ ਰੁਪਿਆ ਤੋ ਹੈ।" ਮੈਂ ਕਿਹਾ, "ਉਹ ਤਾਂ ਖੋਟਾ ਹੈ।" ਕਹਿਣ ਲੱਗਾ, "ਮੁਝੇ ਮਾਲੂਮ ਹੈ, ਪਰ ਆਜ ਚਲੇਗਾ।" ਮੈਂ ਕਿਹਾ, "ਜੇ ਚਲੇਗਾ, ਤਾਂ ਜ਼ਰੂਰ ਰੋਟੀ ਖੁਆ ਦਿਆਂਗਾ।"

ਨੁੱਕਰ 'ਤੇ ਨਾਨਬਾਈ ਦੀ ਦੁਕਾਨ ਸੀ। ਉਥੇ ਮੈਂ ਫਕੀਰ ਨੂੰ ਲੈ ਗਿਆ। ਮੈਂ ਪਹਿਲਾਂ ਰੁਪਿਆ ਜੇਬ 'ਚੋਂ ਕੱਢ ਕੇ ਨਾਨਬਾਈ ਨੂੰ ਦਿੱਤਾ ਤਾਂ ਜੁ ਜੇਕਰ ਉਸਨੂੰ ਖੋਟਾ ਲੱਗੇ ਤਾਂ ਤੁਰੰਤ ਮੋੜ ਦੇਵੇ। ਪਰ ਉਸਨੇ ਮੋੜਿਆ ਨਹੀਂ, ਸਗੋਂ ਮੇਰੇ ਵੱਲ ਵੇਖਣ ਲੱਗਾ ਕਿ ਮੈਂ ਕਿਸ ਲਈ ਦਿੱਤਾ ਹੈ। ਤਦ ਮੈਂ

ਉਸਨੂੰ ਆਖਿਆ, "ਅੱਠ ਆਨੇ ਦੀ ਰੋਟੀ ਫਕੀਰ ਨੂੰ ਖੁਆ ਦੇ ਤੇ ਬਾਕੀ ਮੈਨੂੰ ਮੋੜ ਦੇ।" ਉਸਨੇ ਆਪਣੀ ਪੱਛੀ ਵਿੱਚੋਂ ਇਕ ਅਠਾਨੀ ਮੈਨੂੰ ਮੋੜ ਦਿੱਤੀ ਤੇ ਫਕੀਰ ਨੂੰ ਰੋਟੀ ਖਾਣ ਲਈ ਬੈਠਣ ਦਾ ਇਸ਼ਾਰਾ ਕੀਤਾ।

ਮੈਂ ਫਕੀਰ ਨੂੰ ਸਲਾਮ ਕੀਤਾ ਤੇ ਇਜਾਜ਼ਤ ਲਈ। ਫਕੀਰ ਨੇ ਮੇਰੇ ਕੰਨ ਵਿਚ ਕਿਹਾ, "ਨੀਅਤ ਰਾਸ ਰਖੀਏ ਤਾਂ ਰੱਬ ਆਪਣੀ ਮਿਹਰ ਨਾਲ ਖੋਟੇ ਵੀ ਖਰੇ ਕਰ ਦੇਂਦਾ ਹੈ। ਸਿਰਫ ਸਿੱਕਿਆਂ ਨੂੰ ਹੀ ਨਹੀਂ, ਬੰਦਿਆਂ ਨੂੰ ਵੀ।"

ਡਾ. ਜਸਵੰਤ ਸਿੰਘ ਨੇਕੀ ਅਨੁਸਾਰ "ਅਸਲ ਵਿਦਿਆ ਉਹ ਹੁੰਦੀ ਹੈ ਜੋ ਓਦੋਂ ਵੀ ਤੁਹਾਡੇ ਪਾਸ ਰਹਿੰਦੀ ਹੈ ਜਦੋਂ ਪਾਠ-ਪੁਸਤਕਾਂ ਵਿਚੋਂ ਪੜ੍ਹਿਆ ਹੋਇਆ ਭੁੱਲ ਵੀ ਜਾਵੇ।" ਇਸ ਲਈ ਓਹਨਾਂ ਸੰਨ 1938 ਵਿਚ ਪਿਤਾ ਜੀ ਵਲੋਂ ਕਹੀ ਗੱਲ ਪੱਲੇ ਬੰਨੀ ਹੋਈ ਸੀ ਕਿ "ਰਾਤ ਸੌਣ ਤੋਂ ਪਹਿਲਾਂ ਘੱਟੋ-ਘੱਟ ਵੀਹ-ਪੰਝੀ ਮਿੰਟ ਕੋਈ ਐਸੀ ਚੀਜ਼ ਪੜ੍ਹਨਾ ਜੋ ਤੁਹਾਡੀ ਪਾਠ-ਪੁਸਤਕ ਵਿਚ ਨਾ ਹੋਵੇ। ਜੇ ਕਰ ਮੇਰੀ ਇਸ ਸਲਾਹ ਤੇ ਅਮਲ ਕਰੋਗੇ, ਤਾਂ ਇਕ ਦਿਨ ਬੜੇ ਵਿਦਵਾਨ ਹੋ ਜਾਓਗੇ।"

ਪਰਮਾਤਮਾ ਦੇ ਸ਼ੁਕਰਾਨੇ ਦੀ ਜਾਚ ਸਿਖਾਂਉਦਿਆਂ ਆਪ 1944 ਦੀ ਇਕ ਘਟਨਾ ਇਉਂ ਲਿਖਦੇ ਹਨ:

ਸਾਡੇ ਕਾਲਜ ਦਾ ਇਕ ਵਿਦਿਆਰਥੀ ਪੀਰਜ਼ਾਦਾ ਸੀ। ਬੜਾ ਤਕੜਾ, ਸੁਡੌਲ ਤੇ ਸੁਨੱਖਾ ਉਸ ਦਾ ਸਰੀਰ ਸੀ। ਫੁੱਟਬਾਲ ਬਹੁਤ ਅੱਛਾ ਖੇਡਦਾ ਸੀ। ਯੂਨੀਵਰਸਿਟੀ ਟੀਮ ਵਿਚ ਫੁੱਲ ਬੈਕ ਸੀ। ਕਾਲਜ ਦੇ ਪ੍ਰਬੰਧਕਾਂ ਦਾ ਖਿਆਲ ਸੀ ਕਿ ਉਹ ਰਾਸ਼ਟਰੀ ਟੀਮ ਵਿਚ ਚੁਣਿਆ ਜਾ ਸਕਦਾ ਹੈ।

ਪਰ, ਦੇਵ ਨੇਤ ਉਸ ਦੀ ਸੱਜੀ ਟੰਗ ਇਕ ਐਕਸੀਡੈਂਟ ਵਿਚ ਟੁੱਟ ਗਈ। ਹਸਪਤਾਲ ਵਿੱਚ ਉਸ ਦੇ ਪਲੱਸਤਰ ਲਾਇਆ ਗਿਆ ਜੋ ਦੋ-ਤਿੰਨ ਮਹੀਨੇ ਬਾਅਦ ਹੀ ਖੁੱਲ੍ਹਣਾ ਸੀ। ਸੋ ਉਹ ਫੁਟਬਾਲ ਖੇਡਣੋਂ ਰਹਿ ਗਿਆ।

ਮੈਂ ਤੇ ਮੇਰਾ ਇਕ ਜਮਾਤੀ ਉਸ ਦੇ ਘਰ ਗਏ, ਇਸ ਗੱਲ ਦਾ ਅਫਸੋਸ ਕਰਨ। ਉਹ ਸਾਨੂੰ ਹੱਸ ਕੇ ਮਿਲਿਆ ਤੇ ਕਹਿਣ ਲੱਗਾ, "ਟੰਗ ਟੁੱਟਣ ਦਾ ਤਾਂ ਸੁਆਦ ਹੀ ਆ ਗਿਆ।"

ਅਸੀਂ ਬੜੇ ਹੈਰਾਨ ਹੋਏ। ਅਸਾਂ ਆਖਿਆ, "ਤੇਰੀ ਟੰਗ ਟੁਟ ਗਈ ਤੇ ਤੂੰ ਕਹਿੰਦਾ ਏ ਸੁਆਦ ਈ ਆ ਗਿਆ।"

ਉਹ ਕਹਿਣ ਲੱਗਾ, "ਮਿੱਤਰੋ! ਟੰਗ ਹੀ ਟੁਟੀ ਏ ਕੋਈ ਦਿਲ ਤਾਂ ਨਹੀਂ ਟੁੱਟਾ। ਟੰਗ ਵੀ ਪੂਰੀ ਉਮੀਦ ਹੈ ਜੁੜ ਜਾਏਗੀ। ਤੇ ਫੁਟਬਾਲ ਕੋਈ ਜ਼ਰੂਰੀ ਏ? ਫੁਟਬਾਲ ਨਾਲੋਂ ਜ਼ਿੰਦਗੀ ਵੱਡੀ ਹੁੰਦੀ ਏ। ਮੈਂ ਜੋ ਦੋ ਦਿਨ ਹਸਪਤਾਲ ਰਿਹਾਂ, ਮੈਂ ਪਿਆ ਹੋਇਆ ਟੈਗੋਰ ਦੀਆਂ ਕਹਾਣੀਆਂ ਪੜ੍ਹਦਾ ਰਿਹਾ। ਮੈਂ ਤਾਂ ਸਮਝਨਾ ਕਿ ਟੈਗੋਰ ਨੂੰ ਪੜ੍ਹਨਾ ਫੁਟਬਾਲ ਖੇਡਣ ਨਾਲੋਂ ਕਿਤੇ ਵੱਧ ਫ਼ਾਇਦੇਮੰਦ ਸੀ। ਹਸਪਤਾਲੋਂ ਘਰ ਆਇਆ ਤਾਂ ਆਪਣੇ ਭੈਣ-ਭਰਾਵਾਂ ਨਾਲ ਬੈਠ ਕੇ ਪਿਆਰ ਦੀਆਂ ਗੱਲਾਂ ਕਰਨਾ। ਅੱਬਾ ਪਾਸੋਂ ਕੁਰਾਨ ਮਜੀਦ ਦੇ ਮਾਅਨੇ ਸੁਣਨਾ। ਮੇਰੀ ਤਾਂ ਟੰਗ ਟੁਟਣ ਨਾਲ ਜ਼ਿੰਦਗੀ ਹੀ ਸਉਰ ਗਈ ਏ।

ਮੇਰੇ ਮੂੰਹੋਂ ਤੁਰੰਤ ਨਿਕਲ ਗਿਆ, "ਸ਼ੁਕਰ ਗੁਜ਼ਾਰ ਤਾਂ ਬੇਸ਼ਕ ਹੋ ਰਹੀਂ, ਕਿਸੇ ਜੋਸ਼ ਵਿਚ ਆ ਕੇ ਦੂਜੀ ਟੰਗ ਦਾ ਟੁਟਣਾ ਵੀ ਨਾ ਮੰਗ ਬੈਠੀਂ।" ਕਹਿਣ ਲੱਗਾ, "ਫਿਕਰ ਨਾ ਕਰ ਕਿਤੇ ਦੂਜੀ ਵੀ ਟੁਟ ਜਾਂਦੀ ਤਾਂ ਰੱਬ ਜਾਣੇ ਮੈਨੂੰ ਕੀ ਕੁਝ ਹੋਰ ਪ੍ਰਾਪਤ ਹੋ ਜਾਂਦਾ। ਮੈਨੂੰ ਹੁਣ ਸ਼ੁਕਰਾਨੇ ਵਿਚ ਰਹਿਣ ਦੀ ਜਾਚ ਆ ਗਈ ਏ।"

ਡਾ. ਜਸਵੰਤ ਸਿੰਘ ਨੇਕੀ ਦਾ 85 ਸਾਲ ਦੀ ਉਮਰ ਵਿਚ ਕੀਤਾ ਇਹ ਸ਼ੁਕਰਾਨਾ ਝਰਨਾਹਟ ਪੈਦਾ ਕਰ ਦਿੰਦਾ ਹੈ ਕਿ ਪਰਮਾਤਮਾ ਨੇ ਮੈਨੂੰ ਪਛਤਾਵੇ ਰਹਿਤ ਜਿੰਦਗੀ ਜਿਊਣ ਦਾ ਅਵਸਰ ਦਿੱਤਾ । ਨੇਕੀ ਜੀ ਦਾ ਸਰੀਰਿਕ ਕੱਦ ਹੀ ਨਹੀਂ ਸਗੋਂ ਅਕਾਦਮਿਕ ਤੇ ਨਿਸ਼ਕਾਮ ਸੇਵਾ ਦਾ ਕੱਦ ਵੀ ਏਨਾ ਉੱਚਾ ਹੈ ਕਿ ਨੀਝ ਲਗਾ ਕਿ ਉਤਾਂਹ ਵੇਖਣ ਲਈ ਸਾਨੂੰ ਆਪਣੀ ਦਸਤਾਰ ਜਾਂ ਦੁਪੱਟਾ ਵੀ ਸੰਭਾਲਣਾ ਪੈਂਦਾ ਹੈ।ਆਪ ਕਿਹਾ ਕਰਦੇ ਸਨ ਕਿ ਸਿੱਖ ਬੱਚੇ ਐਨੀ ਮਿਹਨਤ ਕਰਨ ਕਿ ਵਿਤਕਰੇ ਦੇ ਬਾਵਜੂਦ ਅੱਗੇ ਵੱਧਣ।ਆਪਣੀ ਤੀਖਣ ਤੇ ਬਿਬੇਕਸ਼ੀਲ ਬੁੱਧੀ ਅਤੇ ਮਿੱਠੇ ਤੇ ਹਸਮੱਖ ਸੁਭਾਅ ਰਾਹੀਂ ਉਹ ਹਮੇਸ਼ਾਂ ਸਭਨਾ ਨੂੰ ਆਨੰਦਿਤ ਤੇ ਉਤਸ਼ਾਹਿਤ ਕਰਦੇ ਰਹੇ। ਸਚਮੁੱਚ ਸਾਡੇ ਸਮਾਜ ਵਿਚ 'ਹੈਨ ਵਿਰਲੇ' ਅਜਿਹੇ ਸ਼ਖਸ ।

09814612004
*sarabjeetsingh@pau.edu*

— 0 —

ਬੱਚਿਆਂ ਦੇ ਪੰਨੇ ਲਈ ਵਿਸ਼ੇਸ਼-ਬਾਲ ਕਹਾਣੀ

# ਪੰਛੀ-ਪ੍ਰੇਮੀ ਤਾਇਆ

ਬਹਾਦਰ ਸਿੰਘ ਗੋਸਲ

ਵਿਕਰਮ ਜਦੋਂ ਚੌਥੀ ਜਮਾਤ ਵਿੱਚ ਪਿੰਡ ਦੇ ਸਕੂਲ ਵਿੱਚ ਹੀ ਪੜ੍ਹਦਾ ਸੀ, ਹਰ ਪੱਖੋਂ ਹੁਸ਼ਿਆਰ, ਮਿਹਨਤੀ ਅਤੇ ਇਮਾਨਦਾਰ ਲੜਕਾ ਸੀ। ਘਰ ਵਿੱਚ ਵੀ ਉਹ ਵੱਡਿਆਂ ਦਾ ਪੂਰਾ ਸਤਿਕਾਰ ਕਰਦਾ ਸੀ। ਉਹ ਆਪਣੇ ਤਾਇਆ ਜੀ ਨੂੰ ਬਹੁਤ ਪਿਆਰ ਕਰਦਾ ਸੀ। ਉਸਦਾ ਤਾਇਆ ਦਲੀਪ ਸਿੰਘ ਵੀ ਫਿਰਨ-ਤੁਰਨ ਵਾਲਾ ਵਿਅਕਤੀ ਸੀ। ਜਦੋਂ ਵੀ ਉਹ ਸ਼ਹਿਰ ਜਾਂਦਾ ਤਾਂ ਨਵੀਆਂ-ਨਵੀਆਂ ਚੀਜ਼ਾਂ ਲਿਆ ਕੇ ਵਿਕਰਮ ਨੂੰ ਦੇਂਦਾ। ਇਸੇ ਤਰ੍ਹਾਂ ਵਿਕਰਮ ਅਤੇ ਤਾਇਆ ਦਲੀਪ ਸਿੰਘ ਦੀ ਖੂਬ ਬਣਦੀ ਅਤੇ ਕਈ ਵਾਰ ਕਾਫ਼ੀ-ਕਾਫ਼ੀ ਦੇਰ ਬੈਠੇ ਗੱਲਾਂ ਕਰਦੇ ਰਹਿੰਦੇ।

ਇਕ ਰਾਤ ਉਨ੍ਹਾਂ ਦੇ ਪਿੰਡ ਵਿੱਚ ਉਨ੍ਹਾਂ ਦੇ ਹੀ ਮੁਹੱਲੇ ਚੋਰ ਆ ਗਏ। ਰਾਤ ਨੂੰ ਲੋਕਾਂ ਨੇ ਸ਼ੋਰ ਪਾ ਦਿੱਤਾ ਪਰ ਚੋਰ ਫੜੇ ਨਹੀਂ ਸੀ ਜਾ ਰਹੇ ਤਾਂ ਤਾਇਆ ਦਲੀਪ ਸਿੰਘ ਆਪਣੀ ਬਾਰਾਂ ਬੋਰ ਦੀ ਬੰਦੂਕ ਲੈ ਆਇਆ ਅਤੇ ਰਾਤ ਨੂੰ ਘੋੜੇ ਵਾਲੇ ਪਿੱਪਲ ਹੇਠ ਲੋਕਾਂ ਕੋਲ ਜਾ ਖੜ੍ਹਿਆ ਅਤੇ ਚੋਰਾਂ ਨੂੰ ਡਰਾਉਣ ਦੇ ਮਕਸਦ ਨਾਲ ਆਪਣੀ ਬੰਦੂਕ ਦਾ ਮੂੰਹ ਉਪਰ ਕਰ, ਗੋਲੀ ਚਲਾ ਦਿੱਤੀ। ਉਹ ਗੋਲੀ ਪਿੱਪਲ ਪਰ ਬੈਠੇ ਮੋਰ ਨੂੰ ਜਾ ਲੱਗੀ ਅਤੇ ਮਿਆਓ-ਮਿਆਓ ਕਰਦਾ ਮੋਰ ਉਸਦੇ ਪੈਰਾਂ ਪਾਸ ਆ ਡਿੱਗਾ। ਮਿੰਟਾਂ ਵਿੱਚ ਹੀ ਮੋਰ ਨੇ ਦਮ ਤੋੜ ਦਿੱਤਾ। ਤਾਇਆ ਦਲੀਪ ਸਿੰਘ ਹੱਕਾ-ਬੱਕਾ ਰਹਿ ਗਿਆ ਅਤੇ ਮੋਰ ਦੀ ਮੌਤ ਪਰ ਡੂੰਘਾ ਦੁੱਖ ਪ੍ਰਗਟ ਕਰਨ ਲੱਗਾ। ਪਰ ਹੁਣ ਪਛਤਾਉਣ ਨਾਲ ਕੁਝ ਨਹੀਂ ਸੀ ਬਣਨ ਵਾਲਾ। ਚੋਰ ਤਾਂ ਦੌੜ ਗਏ ਪਰ ਮਾਰਿਆ ਗਿਆ ਮੋਰ।

ਤਾਇਆ ਸਾਰੀ ਰਾਤ ਜਾਗਦਾ ਰਿਹਾ ਅਤੇ ਇੱਕ ਮਿੰਟ ਲਈ ਵੀ ਉਸਦੀ ਅੱਖ ਨਾ ਲੱਗੀ। ਉਹ ਆਪਣੇ ਆਪ ਨੂੰ ਪਾਪੀ ਸਮਝਣ ਲੱਗਾ ਜਿਸਦੀ ਇਕ ਗਲਤੀ ਨੇ ਸੋਹਣੇ ਪੰਛੀ ਦੀ ਜਾਨ ਲੈ ਲਈ। ਦੂਜੇ ਦਿਨ ਆਪਣਾ ਮਨ ਹੌਲਾ ਕਰਨ ਲਈ ਉਸਨੇ ਵਿਕਰਮ ਨੂੰ ਆਪਣੇ ਪਾਸ ਬੁਲਾਇਆ ਅਤੇ ਰਾਤ ਵਾਲੀ ਸਾਰੀ ਘਟਨਾ ਦੱਸ ਦਿੱਤੀ। ਵਿਕਰਮ ਤੁਰੰਤ ਬੋਲ ਪਿਆ, "ਤਾਇਆ! ਤੂੰ ਮੋਰ ਮਾਰ ਦਿੱਤਾ, ਮੋਰ ਤਾਂ ਸਾਡਾ ਰਾਸ਼ਟਰੀ ਪੰਛੀ ਹੈ। ਇਸ ਨੂੰ ਮਾਰਨ ਦੀ ਮਨਾਹੀ ਹੈ। ਮਾਰਨ ਵਾਲੇ ਨੂੰ ਸਖਤ ਸਜ਼ਾ ਮਿਲਦੀ ਹੈ। ਇਸ ਦਾ ਪਾਪ ਵੀ ਬਹੁਤ ਲੱਗਦਾ ਏ।" ਪਹਿਲਾਂ ਹੀ ਘਬਰਾਏ ਹੋਏ ਦਲੀਪ ਸਿੰਘ ਨੂੰ ਵਿਕਰਮ ਦੀਆਂ ਗੱਲਾਂ ਸੁਣ ਕੇ ਆਪਣੇ ਆਪ ਤੇ ਕਾਬੂ ਰੱਖਣਾ ਮੁਸ਼ਕਿਲ ਹੋ ਗਿਆ। ਉਸਨੇ ਵਿਕਰਮ ਨੂੰ ਕਿਹਾ "ਪੁੱਤ। ਇਹ ਮੇਰੀ ਬੰਦੂਕ ਤੂੰ ਆਪਣੀ ਮਾਂ ਦੇ ਸੰਦੂਕ ਵਿੱਚ ਰੱਖ ਦੇ, ਅੱਜ ਤੋਂ ਬਾਅਦ ਮੈਂ ਇਸਨੂੰ ਹੱਥ ਨਹੀਂ ਲਾਉਣਾ, ਮੈਂ ਤਾਂ ਹੁਣ ਮੋਰ ਲਈ ਜੀਵਨ ਭਰ ਪਛਤਾਵਾ ਕਰਨਾ ਹੈ।" ਵਿਕਰਮ ਨੇ ਉਸ ਤੋਂ ਬੰਦੂਕ ਫੜ ਕੇ ਆਪਣੀ ਮਾਂ ਦੇ ਸੰਦੂਕ ਵਿੱਚ ਰੱਖ ਦਿੱਤੀ।

ਉਧਰ ਪਿੰਡ ਦੇ ਕਿਸੇ ਬੰਦੇ ਨੇ ਥਾਣੇ ਜਾ ਦੱਸਿਆ ਕਿ ਰਾਤੀ ਪਿੰਡ ਵਿੱਚ ਮੋਰ ਮਾਰ ਦਿੱਤਾ ਗਿਆ ਹੈ। ਪੁਲਿਸ ਵੀ ਗੱਡੀ ਭਰ ਪਿੰਡ ਪਹੁੰਚ ਗਈ। ਪਿੰਡ ਵਿੱਚ ਪੁਲਿਸ-ਪੁਲਿਸ ਦਾ ਰੌਲਾ ਪੈ ਗਿਆ। ਤਾਇਆ ਚੋਰ ਰਸਤਿਆਂ ਚੋਂ ਪਿੰਡੋਂ ਭੱਜ ਗਿਆ। ਉਹ ਦੂਰ ਕਿਸੇ ਸ਼ਹਿਰ ਪਹੁੰਚ ਗਿਆ। ਉਸ ਸ਼ਹਿਰ ਵਿੱਚ ਸੰਤਾਂ ਦਾ ਬੋਲਬਾਲਾ ਸੀ। ਦਲੀਪ ਸਿੰਘ ਵੀ ਸੰਤ ਬਣ ਉਥੇ ਹੀ ਰਹਿਣ ਲੱਗ ਪਿਆ। ਆਪਣਾ ਪਿੰਡ ਅਤੇ ਘਰ ਬਾਰ ਭੁੱਲ ਗਿਆ। ਬਹੁਤ ਸਾਲਾਂ ਬਾਅਦ ਵਿਕਰਮ ਆਪਣੇ ਕਾਲਜ ਦੇ ਦੋਸਤਾਂ ਨਾਲ ਉਸ ਸ਼ਹਿਰ ਟੂਰ ਤੇ ਗਿਆ। ਅਚਾਨਕ ਉਨ੍ਹਾਂ ਨੂੰ ਇੱਕ ਸਾਧੂ ਬੈਠਾ ਮਿਲ ਗਿਆ। ਉਸਦੇ ਦੋਸਤ ਉਸ ਸਾਧੂ ਤੋਂ ਕੁਝ ਪੁੱਛਣ ਲੱਗੇ ਤਾਂ ਵਿਕਰਮ ਦੇ ਮੂੰਹੋਂ ਨਿਕਲਿਆ "ਓਏ! ਇਹ ਤਾਂ ਮੇਰਾ ਤਾਇਆ ਏ," "ਤਾਇਆ ਤੂੰ ਇੱਥੇ?" ਵਿਕਰਮ ਨੇ ਹੈਰਾਨ ਹੋ ਕੇ ਪੁਛਿਆ।

ਵਿਕਰਮ ਦੀ ਆਵਾਜ਼ ਸੁਣ ਕੇ ਤਾਏ ਦਾ ਵੀ ਮੋਹ ਜਾਗ ਪਿਆ ਅਤੇ ਉਸ ਦੀਆਂ ਅੱਖਾਂ ਭਰ ਆਈਆਂ ਅਤੇ ਉਸਨੇ ਕਿਹਾ, "ਹਾਂ। ਪੁੱਤ ਵਿਕਰਮ ਮੈਂ" ਤਾਇਆ

ਇਨਾ ਹੀ ਕਹਿ ਸਕਿਆ ਅਤੇ ਫਿਰ ਉਸਨੇ ਵਿਕਰਮ ਨੂੰ ਆਪਣੀ ਗੋਦ ਵਿੱਚ ਘੁੱਟ ਲਿਆ। ਹੁਣ ਵਿਕਰਮ ਤਾਏ ਨੂੰ ਘਰ ਚੱਲਣ ਲਈ ਦਬਾਅ ਬਣਾਉਣ ਲੱਗਿਆ ਤਾਂ ਤਾਇਆ ਫਿਰ ਵੀ ਨਾ ਮੰਨਿਆ ਸਗੋਂ ਬੋਲਿਆ, "ਪੁੱਤ। ਮੈਂ ਪਾਪੀ ਹਾਂ, ਪੁਲਿਸ ਲਈ ਦੋਸ਼ੀ ਹਾਂ, ਮੈਂ ਹੁਣ ਇੱਥੇ ਹੀ ਠੀਕ ਹਾਂ"। ਹੁਣ ਵਿਕਰਮ ਨੇ ਸਮਝਾਇਆ, "ਤਾਇਆ। ਤੂੰ ਪਾਪੀ ਨਹੀਂ, ਤੈਂ ਕੋਈ ਪਾਪ ਨਹੀਂ ਕੀਤਾ, ਮੋਰ ਤਾਂ ਅਚਾਨਕ ਹੀ ਮਰ ਗਿਆ ਸੀ, ਸਰਪੰਚ ਨੇ ਪੁਲਿਸ ਵਾਲਿਆਂ ਨੂੰ ਤੇਰੇ ਨਿਰਦੋਸ਼ ਹੋਣ ਬਾਰੇ ਦੱਸ ਦਿੱਤਾ ਸੀ ਤੇਰੇ ਵਿਰੁੱਧ ਕੋਈ ਪਰਚਾ ਨਹੀਂ, ਅਸੀਂ ਤੈਨੂੰ ਬਹੁਤ ਲੱਭਿਆ, ਪਰ ਤੂੰ ਨਹੀਂ ਮਿਲਿਆ। " ਵਿਕਰਮ ਲਗਾਤਾਰ ਬੋਲੀ ਜਾ ਰਿਹਾ ਸੀ, " ਹੁਣ ਉਸ ਪਿੱਪਲ ਉਤੇ ਮੋਰਾਂ ਦਾ ਵੱਡਾ ਝੁੰਡ ਰਹਿੰਦਾ ਹੈ। ਪਿੰਡ ਦੇ ਲੋਕੀ ਰਖਵਾਲੀ ਕਰਦੇ ਹਨ। ਤੂੰ ਵੀ ਘਰ ਚੱਲ ਅਤੇ ਆਪਣੇ ਪਛਤਾਵੇਂ ਵਜੋਂ ਉਨ੍ਹਾਂ ਦੀ ਰਾਖੀ ਕਰੀਂ। ਤੂੰ ਹੋਰ ਪਸ਼ੂ-ਪੰਛੀਆਂ ਦੀ ਸੇਵਾ ਕਰਕੇ ਆਪਣਾ ਜੀਵਨ ਸਫਲ ਕਰ ਸਕਦਾ ਏਂ, ਇੱਥੇ ਨੰਗੇ ਪਿੰਡੇ ਬੈਠ ਤੇਰਾ ਪਛਤਾਵਾ ਸਵੀਕਾਰ ਨਹੀਂ ਹੋਵੇਗਾ।"

ਹੁਣ ਤਾਏ ਨੂੰ ਵੀ ਸਮਝ ਆ ਗਈ, ਉਹ ਵਿਕਰਮ ਨਾਲ ਘਰ ਚਲਣ ਲਈ ਤਿਆਰ ਹੋ ਗਿਆ। ਵਿਕਰਮ ਆਪਣੇ ਦੋਸਤਾਂ ਤੋਂ ਛੁੱਟੀ ਲੈ ਕੇ ਤਾਏ ਨੂੰ ਪਿੰਡ ਲੈ ਆਇਆ। ਪਿੰਡ ਦੇ ਲੋਕ ਦਲੀਪ ਸਿੰਘ ਨੂੰ ਮਿਲ ਕੇ ਬਹੁਤ ਖੁਸ਼ ਹੋਏ ਅਤੇ ਉਸ ਰਾਤ ਵਾਪਰੀ ਘਟਨਾ ਨੂੰ ਅਚਾਨਕ ਵਾਪਰੀ ਦੱਸਿਆ। ਤਾਏ ਨੇ ਆਪਣੇ ਹਿੱਸੇ ਦੀ ਦੋ ਏਕੜ ਜ਼ਮੀਨ ਵਿੱਚ ਪਸ਼ੂ-ਪੰਛੀਆਂ ਦੀ ਰੱਖ ਬਣਾ ਦਿੱਤੀ। ਹੁਣ ਉਹ ਖੁਸ਼ ਪਸ਼ੂ-ਪੰਛੀਆਂ ਦੀ ਸੇਵਾ ਵਿੱਚ ਮਸਤ ਰਹਿੰਦਾ। ਆਪਣੀ ਪੁਰਾਣੀ ਬੰਦੂਕ ਸਦਾ ਲਈ ਥਾਣੇ ਵਿੱਚ ਜਮ੍ਹਾਂ ਕਰਵਾ ਦਿੱਤੀ। ਅਨੇਕਾਂ ਮੋਰ ਅਤੇ ਉਨ੍ਹਾਂ ਦੇ ਬੱਚੇ ਤਾਏ ਦੀ ਰੱਖ ਵਿੱਚ ਅਰਾਮ ਨਾਲ ਰਹਿੰਦੇ। ਪਸ਼ੂ-ਪੰਛੀਆਂ ਦੀ ਸੰਭਾਲ ਅਤੇ ਸੇਵਾ ਲਈ ਵਿਕਰਮ ਵੀ ਤਾਏ ਦੀ ਮਦਦ ਕਰਦਾ। ਵਿਕਰਮ ਦੇ ਦੋ ਦੋਸਤ ਜੀਵ ਵਿਗਿਆਨੀ ਬਣ ਗਏ ਸਨ, ਉਹ ਵੀ ਸਮੇਂ-ਸਮੇਂ ਤੇ ਆ ਕੇ ਤਾਏ ਦੀ ਪ੍ਰਸੰਸਾ ਕਰਦੇ ਅਤੇ ਪਸ਼ੂ-ਪੰਛੀਆਂ ਦੀ ਭਲਾਈ ਲਈ ਨਵੀਂ ਸੇਧ ਦੇ ਕੇ ਜਾਂਦੇ। ਤਾਇਆ ਆਪਣੇ ਪੰਛੀਆਂ ਨੂੰ ਪਿਆਰ ਕਰਦਾ, ਦਾਣਾ ਪਾਉਂਦਾ ਅਤੇ ਉਨ੍ਹਾਂ ਦੇ ਪੀਣ ਲਈ ਪਾਣੀ ਦਾ ਪ੍ਰਬੰਧ ਕਰਦਾ। ਬਹੁਤ ਸਾਰੇ ਪੰਛੀ-ਪ੍ਰੇਮੀ, ਪੰਛੀ ਦੇਖਣ ਲਈ ਤਾਏ ਨੂੰ ਮਿਲਦੇ। ਹੁਣ ਸੱਚ-ਮੁੱਚ ਹੀ ਦਲੀਪ ਸਿੰਘ ਦਾ ਜੀਵਨ ਸਫਲ ਹੋ ਗਿਆ ਸੀ। ਇਸ ਤਰ੍ਹਾਂ ਬਹੁਤ ਦੂਰ-ਦੂਰ ਤੱਕ ਦਲੀਪ ਸਿੰਘ "ਪੰਛੀ-ਪ੍ਰੇਮੀ ਤਾਇਆ" ਕਰਕੇ ਮਸ਼ਹੂਰ ਹੋ ਗਿਆ ਸੀ।

98764-52223

— 0 —



*ਬਲਜੀਤ ਸਿੰਘ ਵਿਛਿਆਂਵਾਲਾ*

ਚੋਣਾਂ ਦਾ ਮੈਦਾਨ ਪੂਰੀ ਤਰ੍ਹਾਂ ਗਰਮਾਇਆ ਹੋਇਆ ਸੀ ਅਤੇ ਸਾਰੇ ਉਮੀਦਵਾਰ ਆਪਣੀ ਜਿੱਤ ਨੂੰ ਯਕੀਨੀ ਬਣਾਉਣ ਲਈ ਵੱਖ-ਵੱਖ ਢੰਗ ਤਰੀਕੇ ਅਪਣਾ ਰਹੇ ਸਨ। ਕੋਈ ਸ਼ਰਾਬ ਦੀਆਂ ਬੋਤਲਾਂ ਵੰਡ ਰਿਹਾ ਸੀ ਕੋਈ ਘਰੋ ਘਰੀਂ ਜਾ ਕੇ ਕੋਲਡ ਡਰਿੰਕ ਦੀਆਂ ਬੋਤਲਾਂ ਵਰਤਾ ਰਿਹਾ ਸੀ। ਜਦੋਂ ਕਿਸੇ ਨੂੰ ਪਤਾ ਲੱਗਦਾ ਕਿ ਉਸ ਦੇ ਵਿਰੋਧੀ ਨੇ ਅੱਜ ਆਹ ਪੈਂਤੜਾ ਵਰਤਿਆ ਹੈ, ਤਾਂ ਉਹ ਵੀ ਉਸੇ ਵਾਂਗ ਹੀ ਦਾਅ ਖੇਡ ਜਾਂਦਾ ਹੈ। ਰੀਸੋ ਰੀਸੀ ਸਾਰੇ ਆਪਣੀ ਆਪਣੀ ਚਾਲ ਚੱਲ ਰਹੇ ਸਨ ਅਤੇ ਆਪਣੀ ਜਿੱਤ ਯਕੀਨੀ ਸਮਝ ਰਹੇ ਸਨ। ਇੱਕ ਉਮੀਦਵਾਰ ਦਾ ਚੋਣ ਨਿਸ਼ਾਨ ਬੈਟਰੀ ਸੀ, ਉਸ ਨੇ ਘਰੋ ਘਰੀਂ ਜਾ ਕੇ ਵੋਟਰਾਂ ਨੂੰ ਬੈਟਰੀਆਂ ਹੀ ਵੰਡ ਦਿੱਤੀਆਂ। ਉਸ ਦੀ ਭਿਣਕ ਉਸ ਦੇ ਵਿਰੋਧੀਆਂ ਉਮੀਦਵਾਰ ਨੂੰ ਪਈ ਤਾਂ ਉਹ ਸਕਤੇ ਵਿੱਚ ਆ ਗਿਆ ਕਿਉਂਕਿ ਉਸ ਦਾ ਚੋਣ ਨਿਸ਼ਾਨ ਟਰੱਕ ਸੀ।

ਅਗਲੇ ਦਿਨ ਵੋਟਾਂ ਪੈ ਰਹੀਆਂ ਸਨ ਤੇ ਲੋਕ ਘੁਸਰ ਮੁਸਰ ਜਿਹੀ ਕਰ ਰਹੇ ਸਨ ਕਿ ਉਂਝ ਭਾਵੇਂ ਦੋਵਾਂ ਦੀ ਟੱਕਰ ਬਰਾਬਰ ਦੀ ਸੀ, ਪਰ ਐਥੇ ਦੇ ਤਾ ਪੁੱਠਾ ਗੇੜਾ।

9888515261

— 0 —

ਮਿੰਨੀ ਕਹਾਣੀ

# ਸ਼ੁਕਰਾਨਾ

*ਜਸਬੀਰ ਸਿੰਘ ਤੇਗ*

ਅਜੋਕੇ ਸਮੇਂ ਵਿਚ ਬਹੁਤ ਸਾਰੇ ਮਨੁੱਖ ਇਹ ਗਿਲਾ ਸ਼ਿਕਵਾ ਕਰਦੇ ਹਨ ਕਿ ਮੈਨੂੰ ਮੇਰੀ ਹੈਸੀਅਤ ਨਾਲੋਂ ਘੱਟ ਮਿਲਿਆ ਹੈ। ਮੇਰੇ ਤੋਂ ਘੱਟ ਯੋਗਤਾ ਰੱਖਣ ਵਾਲੇ ਮੇਰੇ ਨਾਲੋਂ ਵੱਧ ਧਨ ਰੱਖਦੇ ਹਨ। ਔਰ ਤਮਾਮ ਜ਼ਿੰਦਗੀ ਦੇ ਸੁਖ-ਆਰਾਮ ਭੋਗਦੇ ਹਨ। ਜ਼ਰਾ ਕੁ ਧਿਆਨ ਨਾਲ ਸੋਚੋਗੇ ਤਾਂ ਤੁਸੀਂ ਆਪਣੇ ਆਪ ਅੰਦਾਜ਼ਾ ਲਗਾ ਲਵੋਗੇ ਕਿ ਮੈਨੂੰ ਅੱਗੇ ਹੀ ਮੇਰੀ ਹੈਸੀਅਤ ਨਾਲੋਂ ਵੱਧ ਮਿਲਿਆ ਹੋਇਆ ਹੈ। ਐਸਾ ਕਿਉਂ ਵਾਪਰਦਾ ਹੈ? ਸਾਡਾ ਧਿਆਨ ਸਾਡੇ ਤੋਂ ਉਪਰਲੇ ਵਰਗ ਵੱਲ ਜਾਂਦਾ ਹੈ। ਜੋ ਧਨ ਦੌਲਤ ਦੇ ਸਹਾਰੇ ਜ਼ਿੰਦਗੀ ਦੀਆਂ ਖ਼ੁਸ਼ੀਆਂ ਭੋਗ ਰਿਹਾ ਹੈ। ਇਹ ਵੇਖ ਕੇ ਸਾਡੇ ਮਨ ਅੰਦਰ ਈਰਖਾ, ਦਵੇਸ਼, ਸਾੜਾ ਪੈਦਾ ਹੁੰਦਾ ਹੈ, ਅਸੀਂ ਅੰਦਰੋਂ ਅੰਦਰੀਂ ਖਿਝਦੇ ਰਹਿੰਦੇ ਹਾਂ। ਅਸੀਂ ਕਿਸੇ ਪਾਸੋਂ ਖੋਹ ਤਾਂ ਸਕਦੇ ਨਹੀਂ, ਬੱਸ ਆਪਣੇ ਅੰਦਰ ਈਰਖਾ ਦੀ ਅੱਗ ਵਿਚ ਸੜਦੇ ਰਹਿੰਦੇ ਹਾਂ। ਇਸ ਨਾਲ ਜੋ ਸਾਡੇ ਪਾਸ ਸੁਖ-ਆਰਾਮ ਹੈ ਉਸ ਤੋਂ ਵੀ ਲਾਭ ਨਹੀਂ ਉਠਾ ਸਕਦੇ, ਇਸ ਬਾਰੇ ਜ਼ਰਾ ਵਿਚਾਰ ਕਰਕੇ ਵੇਖੋ ਕਿ ਇਹ ਕੁਝ ਹੋਰ ਕਿੰਨੀ ਕੁ ਲੁਕਾਈ ਪਾਸ ਨਹੀਂ ਹੈ। ਸਾਡੇ ਤੋਂ ਥੱਲੇ ਦਾ ਵਰਗ ਜਿਹਨਾਂ ਪਾਸ ਸਾਡੀਆਂ ਜਿੰਨੀਆਂ ਸਹੂਲਤਾਂ ਨਹੀਂ ਉਹ ਵੀ ਤਾਂ ਜੀਵਨ ਬਸਰ ਕਰ ਰਹੇ ਹਨ।

ਜਿਸ ਮਨੁੱਖ ਨੂੰ ਤੰਦਰੁਸਤ ਦੇਹੀ ਮਿਲੀ ਹੈ ਕੋਈ ਰੋਗ ਨਹੀਂ, ਇਸ ਤੋਂ ਵੱਧ ਹੋਰ ਦੌਲਤ ਉਸ ਲਈ ਕੀ ਹੋ ਸਕਦੀ ਹੈ। ਫਿਰ ਜਿਸ ਮਨੁੱਖ ਦੀਆਂ ਰੋਜ਼-ਮਰ੍ਹਾ ਦੀਆਂ ਜ਼ਰੂਰਤਾਂ ਪੂਰੀਆਂ ਹੋ ਰਹੀਆਂ ਹੋਣ ਰੋਟੀ-ਪਾਣੀ ਮਿਲ ਰਿਹਾ ਹੋਵੇ ਉਹ ਮਨੁੱਖ ਵਡਭਾਗਾ ਹੈ। ਜ਼ਿੰਦਗੀ ਦੀਆਂ ਤਿੰਨ ਲੋੜਾਂ ਕੁੱਲੀ, ਗੁੱਲੀ ਤੇ ਜੁੱਲੀ ਪੂਰੀਆਂ ਹੁੰਦੀਆਂ ਹਨ, ਉਸ ਮਨੁੱਖ ਨੂੰ ਸਭ ਕੁਝ ਮਿਲਿਆ ਹੋਇਆ ਹੈ। ਇਤਨਾ ਮਿਲਣ ਦੇ ਬਾਵਜੂਦ ਵੀ ਮਨੁੱਖ ਪ੍ਰਭੂ ਪ੍ਰਤੀ ਸ਼ੁਕਰ ਗੁਜ਼ਾਰ ਨਹੀਂ ਹੁੰਦਾ, ਬਲਕਿ ਸ਼ਿਕਵਾ ਕਰਦਾ ਹੈ ਕਿ ਮੈਨੂੰ ਮੇਰੀ ਹੈਸੀਅਤ ਮੁਤਾਬਕ ਮਿਲਿਆ ਹੀ ਨਹੀਂ।

ਅਗਰ ਸਾਡੀ ਮੰਗ ਮੁਤਾਬਕ ਪ੍ਰਭੂ ਦੇਣ ਲਗ ਪਵੇ ਤਾਂ ਦੁਨੀਆਂ ਦਾ ਸਾਰਾ ਸੰਤੁਲਨ ਵਿਗੜ ਜਾਵੇ। ਮਨੁੱਖ ਦੀ ਐਸੀ ਫ਼ਿਤਰਤ ਹੈ ਕਿ ਇਸ ਨੇ ਕਿਸੇ ਨੂੰ ਰੋਟੀ ਤਾਂ ਕੀ ਦੇਣੀ ਹੈ ਇਹ ਤਾਂ ਰੋਟੀ ਖਾਂਦੇ ਮਨੁੱਖ ਅੱਗੋਂ ਰੋਟੀ ਖੋਹਣ ਲਈ ਤਿਆਰ ਹੈ।

ਕਈ ਵਾਰ ਅਸੀਂ ਦੁਨਿਆਵੀ ਪਦਾਰਥਾਂ ਦੀ ਮੰਗ ਕਰ ਲੈਂਦੇ ਹਾਂ, ਦੇਵਨੇਤ ਉਹ ਪੂਰੀ ਵੀ ਹੋ ਜਾਂਦੀ ਹੈ। ਕੁਝ ਸਮੇਂ ਬਾਅਦ ਸਾਡੀ ਉਹੋ ਮੰਗ ਜੋ ਅਸੀਂ ਮੰਗੀ ਸੀ ਸਾਡੇ ਲਈ ਵਰਦਾਨ ਦੀ ਥਾਂ ਸਰਾਪ ਬਣ ਜਾਂਦੀ ਹੈ। ਫਿਰ ਅਸੀਂ ਕਹਿੰਦੇ ਹਾਂ ਕਿ ਸਾਡੀ ਇਹ ਮੰਗ ਪੂਰੀ ਹੀ ਨਾ ਹੁੰਦੀ ਤਾਂ ਠੀਕ ਸੀ, ਇਹ ਸੁਖਮਈ ਨਹੀਂ ਦੁਖਮਈ ਹੋ ਗਈ ਹੈ।

ਸਾਡੀ ਮੰਗ ਸੀ ਕਿ ਸਾਨੂੰ ਢੇਰ ਸਾਰੀ ਦੌਲਤ ਮਿਲੇ, ਦੁਨੀਆਂ ਦੇ ਸੁਖ ਆਰਾਮ ਪ੍ਰਾਪਤ ਹੋਣ। ਕਿਸੇ ਵਕਤ ਐਸਾ ਹੁੰਦਾ ਹੈ ਕਿ ਦੌਲਤ ਤਾਂ ਮਿਲ ਜਾਂਦੀ ਹੈ ਪਰ ਸੁਖ-ਸ਼ਾਂਤੀ ਖ਼ਤਮ ਹੋ ਜਾਂਦੀ ਹੈ। ਹੁਣ ਐਸੀ ਦੌਲਤ ਦਾ ਕੀ ਕਰੋਗੇ ਜਿਸ ਨਾਲ ਸੁਖ ਦੀ ਥਾਂ ਦੁੱਖ ਆ ਗਿਆ। ਫਿਰ ਅਸੀਂ ਕਹਿੰਦੇ ਹਾਂ ਕਿ ਪਹਿਲਾਂ ਵਾਲੀ ਜ਼ਿੰਦਗੀ ਹੀ ਚੰਗੀ ਸੀ ਘਰ ਵਿਚ ਸੁਖ-ਆਰਾਮ ਤਾਂ ਸੀ।

ਕਿਸੇ ਵੇਲੇ ਸਾਡੀ ਮੰਗ ਅਨੈਤਿਕ ਹੋ ਜਾਂਦੀ ਹੈ ਜੋ ਦੁਖਦਾਈ ਸਾਬਤ ਹੁੰਦੀ ਹੈ। ਜੋ ਕੁਝ ਮਿਲਿਆ ਉਸ ਪ੍ਰਤੀ ਸ਼ੁਕਰ ਗੁਜ਼ਾਰ ਹੋਵੋ। ਸਰਬੱਤ ਦਾ ਭਲਾ ਲੋੜੋ, ਇਸੇ ਵਿਚ ਹੀ ਜ਼ਿੰਦਗੀ ਦੇ ਸਭ ਸੁਖ ਆਰਾਮ ਹਨ, ਸੁਖ ਸ਼ਾਂਤੀ, ਸਬਰ, ਸੰਤੋਖ ਮਿਲੇਗਾ ਜੋ ਸਾਡੇ ਜੀਵਨ ਨੂੰ ਮਹਿਕਾਵੇਗਾ।

*9888647225*

— 0 —

ਮਿੰਨੀ ਕਹਾਣੀ

# ਛੁੱਟੀਆਂ ਦਾ ਲਾਹਾ

*ਲਾਲ ਸਿੰਘ ਲਾਲੀ*

ਬਲਵੰਤ ਦੀ ਡੋਲ੍ਹੀ ਤੋਰਨ ਸਮੇਂ ਮਾਂ-ਬਾਪ ਨੇ ਇਹ ਗੱਲ ਉਸ ਨੂੰ ਸਮਝਾਈ, ਬੇਟੀ ਵੇਖਣਾ ਸਹੌਰਾ ਘਰ ਹੀ ਤੇਰਾ ਆਪਣਾ ਘਰ ਹੈ। ਸਾਨੂੰ ਰਾਜ਼ੀ ਖੁਸ਼ੀ ਮਿਲਣ ਲਈ ਜੀ ਸਦਕੇ ਤੂੰ ਲੱਖ ਵਾਰੀ ਆਵੀਂ ਪਰ ਲੜ੍ਹ ਕੇ ਸਾਡੀ ਦੇਹਲੀ ਤੇ ਪੈਰ ਨਾ ਰੱਖੀਂ। ਸਿਆਣੇ ਆਖਦੇ ਹਨ ਧੀ ਦੀ ਪੇਕਿਉਂ ਡੋਲੀ ਤੇ ਸੌਹਰਿਉਂ ਅਰਥੀ ਹੀ ਬਾਹਰ ਨਿਕਲਦੀ ਹੈ। ਵੇਖੀਂ ਪੇਕਿਆਂ ਨੂੰ ਲਾਜ ਨਾ ਦੇਵੀਂ। ਕਿਤੇ ਕਹਿਣ ਇਸ ਨੂੰ ਕਿਸੇ ਨੇ ਮੱਤ ਹੀ ਨਹੀਂ ਦਿੱਤੀ। ਸੱਤ ਬਚਨ ਆਖ ਮਾਂ-ਪਿਉ ਦੇ ਗਲ ਲੱਗ ਕੇ ਮਿਲੀ ਤੇ ਆਪਣੀ ਨਵੀਂ ਮੰਜ਼ਿਲ ਵੱਲ ਨੂੰ ਰਵਾਨਾ ਹੋ ਗਈ।

ਬਲਵੰਤ ਨੇ ਆਪਣੀ ਸੂਝ ਬੂਝ ਨਾਲ ਸਾਰੇ ਪ੍ਰੀਵਾਰ ਦਾ ਦਿਲ ਜਿੱਤ ਲਿਆ, ਪਰ ਉਹ ਆਪਣੀ ਨਨਾਣ ਮਨਜੀਤ ਦਾ ਦਿਲ ਨਾ ਜਿੱਤ ਸਕੀ। ਹਮ ਉਮਰ ਅੱਥਰਾ ਸੁਭਾ ਹੋਣ ਕਾਰਨ ਮਨਜੀਤ ਉਸ ਦੇ ਕੀਤੇ ਕੰਮਾਂ ਵਿੱਚ ਨਿਘੋਚਾ ਕੱਢ ਦੀ ਰਹਿੰਦੀ। ਕੋਈ ਵੀ ਕੰਮ ਹੁੰਦਾ ਤਾਂ ਸਾਰੇ ਹੀ ਬਲਵੰਤ ਪੁੱਤ ਆਹ ਕਰੀਂ ਔਹ ਕਰੀਂ ਮੈਨੂੰ ਆਹ ਫੜਾਵੀਂ ਔਹ ਫੜਾਵੀਂ। ਉਸ ਦਾ ਪਤੀ ਤਾਂ ਉਸ ਨੂੰ ਬੇਹੱਦ ਪਿਆਰ ਕਰਦਾ ਸੀ। ਇਸ ਕਰਕੇ ਵੀ ਮਨਜੀਤ ਅੰਦਰੋਂ ਖਿਝੀ ਰਹਿੰਦੀ ਤੇ ਬਲਵੰਤ ਨੂੰ ਢਿਡੋਂ ਚੰਗਾ ਨਹੀਂ ਸਮਝ ਦੀ ਸੀ।

ਕੁੱਝ ਦੇਰ ਬਾਅਦ ਮਨਜੀਤ ਦਾ ਵਿਆਹ ਹੋ ਗਿਆ ਤੇ ਘਰ ਦਾ ਮਾਹੌਲ ਸੁਖਾਵਾਂ ਹੋ ਗਿਆ। ਜਦੋਂ ਵੀ ਮਨਜੀਤ ਕਦੇ ਪੇਕੇ ਆਉਂਦੀ ਤਾਂ ਘਰ ਦਾ ਵਾਤਾਵਰਨ ਪਹਿਲਾਂ ਵਰਗਾ ਹੀ ਹੋ ਜਾਂਦਾ। ਬਲਵੰਤ ਲੱਖ ਕੋਸ਼ਿਸ਼ ਕਰਦੀ ਪਰ ਉਹ ਟੱਸ ਤੋਂ ਮੱਸ ਨਾ ਹੁੰਦੀ। ਕਈ ਸਾਲ ਲੰਘ ਗਏ ਉਸ ਦੇ ਬੱਚੇ ਵੀ ਹੋ ਗਏ ਪਰ ਉਸ ਦੇ ਸੁਭਾ ਵਿੱਚ ਕੋਈ ਤਬਦੀਲੀ ਨਾ ਆਈ। ਮਾਂ-ਬਾਪ ਅੰਦਰੋਂ ਦੁਖੀ ਸਨ। ਉਹ ਬਲਵੰਤ ਨੂੰ ਕਹਿੰਦੇ ਪੁੱਤ ਇਹ ਦਾ ਸੁਭਾ ਹੀ ਇਹੋ ਜਿਹਾ ਹੈ ਤੂੰ ਗੁੱਸਾ ਨਾ ਕਰੀਂ। ਉਹ ਕੁੱਝ ਨਾ ਬੋਲਦੀ ਤੇ ਭਾਣਾ ਮੰਨੀ ਜਾਂਦੀ।

ਇੱਕ ਵਾਰੀ ਗਰਮੀ ਦੀਆਂ ਛੁੱਟੀਆਂ ਵਿੱਚ ਛੁੱਟੀਆਂ ਵਿੱਚ ਮਨਜੀਤ ਬੱਚਿਆਂ ਨੂੰ ਲੈ ਕੇ ਪੇਕੇ ਆ ਗਈ ਤਾਂ ਬਲਵੰਤ ਨੇ ਸੋਚਿਆ ਕਿ ਮੈਂ ਵੀ ਚਾਰ ਦਿਨ ਪੇਕੇ ਲਾ ਆਵਾਂ ਤੇ ਨਾਲੇ ਨਨਾਣ ਕਾਰਨ ਮਨ ਤੇ ਟੈਨਸ਼ਨ ਵੀ ਨਹੀਂ ਰਹੇਗੀ। ਉਹ ਸੱਸ ਸਹੁਰੇ ਤੇ ਪਤੀ ਦੀ ਆਗਿਆ ਨਾਲ ਬੱਚੇ ਲੈ ਕੇ ਆਪ ਦੇ ਪੇਕੀਂ ਆ ਗਈ। ਦੂਜੇ ਦਿਨ ਮਾਂ-ਬਾਪ ਨੇ ਪੁਛਿਆ ਪੁੱਤ ਸੁੱਖ ਹੈ ? ਉਸਨੇ ਨਨਾਣ ਦੇ ਬੱਚਿਆਂ ਸਮੇਤ ਛੁੱਟੀਆਂ ਕੱਟਣ ਲਈ ਆਣ ਬਾਰੇ ਸਭ ਕੁੱਝ ਦੱਸਿਆ। ਪਿਤਾ ਕਹਿਣ ਲੱਗਾ ਧੀਏ ਇਹ ਤੂੰ ਚੰਗਾ ਨਹੀਂ ਕੀਤਾ, ਇਹੀ ਤਾਂ ਮੌਕਾ ਸੀ ਤੂੰ ਉਸ ਦੀ ਤੇ ਉਸ ਦੇ ਬੱਚਿਆਂ ਦੀ ਸੇਵਾ ਕਰਦੀ। ਉਸ ਦਾ ਮਨ ਜਿੱਤਣ ਦੀ ਕੋਸ਼ਿਸ਼ ਕਰਦੀ। ਪੁੱਤ ਸੱਭ ਕੁਝ ਭੁੱਲ ਜਾ ਤੇ ਜਾ ਕੇ ਉਨ੍ਹਾਂ ਦੀ ਸੇਵਾ ਵਿੱਚ ਜੁਟ ਜਾ। ਤੂੰ ਵੀ ਛੁੱਟੀਆਂ ਦਾ ਫਾਇਦਾ ਉਠਾ। ਮੈ ਤੈਨੂੰ ਸਵੇਰੇ ਬੱਸ ਚਾੜ੍ਹ ਆਵਾਂਗਾ। ਪੁੱਤ ਤੈਨੂੰ ਪ੍ਰਮਾਤਮਾ ਨੇ ਸੇਵਾ ਦਾ ਘਰੇ ਮੌਕਾ ਬਖਸ਼ਿਆ ਹੈ।

ਮਾਤਾ-ਪਿਤਾ ਦੀ ਗੱਲ ਉਸ ਦੇ ਮਨ ਲੱਗੀ ਤੇ ਬਲਵੰਤ ਦੂਸਰੇ ਹੀ ਦਿਨ ਵਾਪਿਸ ਸੌਹਰੇ ਮੁੜ ਆਈ। ਉਸ ਨੇ ਤਨ-ਮਨ ਨਾਲ ਨਨਾਣ ਤੇ ਉਸ ਦੇ ਬੱਚਿਆਂ ਦੀ ਦਿਨ-ਰਾਤ ਸੇਵਾ ਕੀਤੀ। ਬੱਚੇ ਮਾਮਾ-ਮਾਮੀ ਕਰਦੇ ਅੱਗੇ ਪਿਛੇ ਤੁਰੇ ਫਿਰਦੇ। ਉਸ ਦੀ ਨਨਾਣ ਤੇ ਵੀ ਉਸ ਦੀ ਇਸ ਨਿਸ਼ਕਾਮ ਸੇਵਾ ਦਾ ਬੇਹੱਦ ਅਸਰ ਹੋਇਆ। ਉਹ ਅੰਦਰੋਂ ਅੰਦਰੀ ਆਪਣੇ ਕੀਤੇ ਤੇ ਪਛਤਾ ਰਹੀ ਸੀ। ਉਸ ਦਾ ਮਨ ਧਿਰਕਾਰੀ ਦੇ ਰਿਹਾ ਸੀ।

ਵਾਪਿਸ ਜਾਣ ਲੱਗੇ ਮਨਜੀਤ ਦੇ ਅੱਖਾਂ ਵਿੱਚ ਪਛਤਾਵੇ ਤੇ ਅੱਥਰੂ ਤੇ ਬਲਵੰਤ ਦੀ ਅੱਖਾਂ ਵਿੱਚ ਖੁਸ਼ੀ ਦੇ ਹੰਝੂ। ਦੋਵਾਂ ਨੇ ਇੱਕ ਦੂਜੇ ਨੂੰ ਘੁੱਟ ਕੇ ਇੰਜ ਗੱਲਵਕੜੀ ਪਾਈ ਜੋ ਖੁੱਲਣ ਦਾ ਨਾ ਹੀ ਨਹੀਂ ਲੈ ਰਹੀ ਸੀ। ਮਨਜੀਤ ਹੱਥ ਜੋੜ ਕੇ ਕਹਿਣ ਲੱਗੀ ਭਾਬੀ ਮੈਂ ਤੇਰਾ ਵਿਸ਼ਾਲ ਹਿਰਦਾ ਬੜਾ ਦੁਖਾਇਆ। ਹੋ ਸਕੇ ਤਾਂ ਮੈਨੂੰ ਮੁਆਫ ਕਰ ਦੇਵੀਂ। ਜਦੋਂ ਕਿ ਮੈਂ ਇਸ ਦੇ ਲਾਇਕ ਨਹੀਂ। ਬਲਵੰਤ ਕਹਿਣ ਲੱਗੀ ਝੱਲੀਏ ਕਾਹਦੀ ਮੁਆਫੀ ਨਨਾਣਾ ਭਰਜਾਈਆਂ ਦੇ ਕਾਹਦੇ ਰੋਸੇ ਹੁੰਦੇ ਆ। ਆਪਣੀ ਤਾਂ ਚਾਰ ਪੁਸਤਾਂ ਦੀ ਰਿਸ਼ਤੇਦਾਰੀ ਆ। ਬਲਵੰਤ ਨੇ ਗਰਮੀ ਦੀਆਂ ਛੁੱਟੀਆਂ ਦਾ ਲਾਹਾ ਲੈ ਲਿਆ ਤੇ ਉਸ ਦੀ ਸੱਸ ਨੇ ਉਸ ਨੂੰ ਬੁੱਕਲ ਵਿੱਚ ਲੈ ਕੇ ਕਿਹਾ ਧੰਨ ਤੂੰ ਤੇ ਧੰਨ ਤੇਰੇ ਮਾਪੇ। ਧੀਏ ਤੂੰ ਸਦਾ ਖੁਸ਼ੀਆਂ ਮਾਣੇ।

*99146-10083*

---- 0 ----

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

## ❁ ਨਵੀਂ ਤਾਜ਼ੀ ❁

ਬੰਦਾ, ਬੰਦੇ ਨੂੰ ਟੱਕਰੇ, ਤਾਂ ਪੁੱਛੇ:-
'ਕੀ ਹਾਲ ਹੈ? 'ਦੱਸ ਕੋਈ ਨਵੀਂ ਤਾਜ਼ੀ?'
ਬੋਲੇ ਅਗਲਾ: 'ਵਕਤ ਨੂੰ ਦਿਆਂ ਧੱਕਾ,
ਬਚਿਆ ਹਾਂ ਬੀਮਾਰੀਓਂ, ਹਾਂ ਰਾਜ਼ੀ'
ਧੀਆਂ ਪੁੱਤ ਤਾਂ ਮੈਨੂੰ ਹੁਣ ਪੁੱਛਦੇ ਨਹੀਂ,
ਏਸ ਗੱਲੋਂ ਮੈਂ ਗਿਆ ਹਾਂ ਹਾਰ, ਬਾਜ਼ੀ।
'ਨਰਕਾਂ ਵਿੱਚ ਰਹਿ, ਮਜ਼ੇ ਮੈਂ ਲੁੱਟਦਾ ਹਾਂ,
ਜਿਵੇਂ ਕੈਲਵੀ ਵਿੱਚ ਮਸੀਤ ਕਾਜ਼ੀ'।

—— 0 ——

## ❁ ਗਧੇ ਨੂੰ ਬਾਪ ਕਹੀਏ ❁

ਹਾਕਿਮ ਹੋ ਕੱਠੇ ਦਿਨ ਰਾਤ ਸੋਚਣ,
ਗੈਰਤ ਕਿਵੇਂ ਗਰੀਬ 'ਚੋਂ ਜਾਏ ਕੱਢੀ?
ਆਟਾ ਦਾਲ ਨਾ ਏਹਨਾਂ ਨੂੰ ਮੁਫਤ ਵੰਡੀਏ?
ਭਰੀਏ ਢਿੱਡਾਂ ਨੂੰ, ਰਿੜ੍ਹਦੀ ਰਹੇ ਗੱਡੀ।
ਵੋਟਾਂ ਲੈ ਕੇ ਰਾਜ ਹਥਿਆ ਲਈਏ,
ਕੁਰਸੀ ਜਾਨ ਸਾਡੀ, ਇਹ ਨਾ ਜਾਏ ਛੱਡੀ।
ਲੋੜ ਪਏ ਤਾਂ ਗਧੇ ਨੂੰ ਬਾਪ ਕਹੀਏ,
ਨੀਤੀ ਕੈਲਵੀ ਦੱਸੀ ਹੈ ਬਹੁਤ ਵੱਡੀ।

—— 0 ——

## ❁ ਅਮਨ ਦੇ ਵੈਰੀ ❁

ਰਾਜਨੀਤੀਏ ਨੀਤੀ ਨਾ ਘੜਨ ਚੱਜਦੀ,
ਇੱਕ ਦੂਜੇ ਤੇ ਚਿੱਕੜ ਉਛਾਲਦੇ ਨੇ।
ਨਾਲੇ ਆਪ ਸੜਦੇ, ਸਾੜਨ ਦੂਜਿਆਂ ਨੂੰ,
ਫੂਕਾਂ ਮਾਰਦੇ ਤੇ ਅੱਗ ਬਾਲਦੇ ਨੇ।
ਅਮਨ ਚੈਨ ਦੇ ਮੁੱਢ ਤੋਂ ਇਹ ਵੈਰੀ,
ਹੋਲੀ ਖ਼ੂਨ ਦੀ ਖੇਡਣੀ ਭਾਲਦੇ ਨੇ।
ਮੂਰਖ 'ਕੈਲਵੀ' ਏਹਨਾਂ ਦੇ ਮਗਰ ਲੱਗ ਕੇ,
ਜ਼ਿੰਦਗੀ ਆਪਣੀ ਆਪ ਹੀ ਗਾਲਦੇ ਨੇ।

—— 0 ——

## ❁ ਬੇਪਰਵਾਹ ਪੰਜਾਬੀ ❁

ਮਿੱਠਾ, ਥਿੰਦਾ ਜੋ ਆਏ ਡਕਾਰ ਜਾਈਏ,
ਗੇੜਾ ਦੇਂਦੇ ਹਾਂ ਦਰਜਨਾਂ ਰੋਟੀਆਂ ਨੂੰ।
ਕਿਹੜਾ ਕੰਮ ਜੋ ਅਸੀਂ ਨਹੀਂ ਕਰ ਸਕਦੇ?
ਅਸਾਂ ਵਾਹਿਆ ਹੈ ਝੋਟਿਆਂ ਝੋਟੀਆਂ ਨੂੰ।
ਦੂਜੇ ਮੁਲਕਾਂ 'ਚ ਘੁਸੜਨਾ ਹੱਕ ਸਾਡਾ,
ਕਰਜ਼ੇ ਵਿੱਚ ਤੁੜਾਈਏ ਕਿਉਂ ਬੋਟੀਆਂ ਨੂੰ?
ਬੇਪਰਵਾਹ ਪੰਜਾਬੀ ਹਾਂ-ਕੈਲਵੀ ਜੀ !
ਦੇਈਏ ਤੋੜ ਕਾਨੂੰਨ ਦੀਆਂ ਸੋਟੀਆਂ ਨੂੰ।

—— 0 ——

## ❁ ਮਿੱਠਾ ਬੋਲੋ ❁

ਮਿੱਠਾ ਬੋਲਣ ਤੇ ਕਿਹੜਾ ਕੋਈ ਮੁੱਲ ਲੱਗਦਾ,
ਮੇਰੇ ਯਾਰ ! ਹਮੇਸ਼ਾ ਤੂੰ ਬੋਲ ਮਿੱਠਾ।
ਮੱਖੀ ਸ਼ਹਿਦ ਦੀ ਸ਼ਹਿਦ ਨੂੰ ਕਰੇ ਕੱਠਾ,
ਸਭ ਪਾਸਿਓਂ ਫੁੱਲਾਂ ਤੋਂ ਟੋਲ ਮਿੱਠਾ।
ਕੱਢ ਦੇ ਦਿਲ 'ਚੋਂ ਕੌੜ ਕੁੜੱਤਣਾਂ ਨੂੰ,
ਨਾਮ ਸਾਈਂ ਦਾ ਲੈ ਅਨਮੋਲ, ਮਿੱਠਾ।
ਉਹਦੇ ਦਰ ਕਬੂਲ ਉਹ 'ਕੈਲਵੀ' ਜੀ !
ਜਿਹੜਾ ਜੱਗ ਤੇ ਰਿਹਾ ਹੈ ਤੋਲ ਮਿੱਠਾ।

9878381474

—— 0 ——

## ਬਾਬਾ ਨਾਨਕ ਜੀ

*ਰਣਜੀਤ ਆਜ਼ਾਦ ਕਾਂਝਲਾ*

ਮਾਂ ਤ੍ਰਿਪਤਾ ਦੇ ਰਾਜ-ਦੁਲਾਰੇ ਨਾਨਕ ਜੀ।
ਪਿਊ ਕਾਲੂ ਦੇ ਪੁੱਤਰ ਪਿਆਰੇ ਨਾਨਕ ਜੀ।
ਕਿੰਝ ਧੁੰਦਕਾਰ ਚੁਫੇਰੇ ਛਾਇਆ ਹੈ।
ਵੇਖ ਬਣਿਆ ਜੱਗ ਪਰਾਇਆ ਹੈ।
ਅਸੀਂ ਦੇਂ ਦੇ ਹੋਕਾ ਹਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ ਨਾਨਕ ਜੀ।
ਦਿਲ ਨੂੰ ਸੱਚਾ ਸੌਦਾ ਜੋ ਭਾਇਆ।
ਜਾ ਭੁੱਖਿਆਂ ਤਾਈਂ ਛਕਾਇਆ।
ਦਾਤੇ ਬਣ ਬੈਠੇ ਵਣਜਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ .......... ।
ਕਿਤੇ ਤੇਰਾ-ਤੇਰਾ ਪਏ ਕਰਦੇ।
ਪਰੇ ਡੰਗਰ ਖੇਤ ਵਿੱਚ ਚਰਦੇ।
ਜਾਈਏ ਚੋਜਾਂ ਤੋਂ ਬਲਿਹਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ .......... ।
ਰਾਕਸ਼ ਕੌਡੇ ਜਿਹੇ ਬੰਦੇ ਬਣਾਏ।
ਪੰਜਾ ਲਾ ਕੇ ਪਹਾੜ ਥੰਮਾਏ।
ਘੁਮੰਡੀ ਭੁੰਜੇ ਲਾਹ ਮਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ .......... ।
ਭੈਣ ਨਾਨਕੀ ਯਾਦ ਹੈ ਕਰਦੀ।
ਫੁੱਲਕੇ ਰਾੜ੍ਹ-ਰਾੜ੍ਹ ਕੇ ਧਰਦੀ।
ਭੋਜਨ ਕਰਨ ਭੈਣ ਅਰ ਪਧਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ .......... ।
ਇਸਤਰੀ ਦਾ ਮਾਣ ਵਧਾਇਆ ਹੈ।
ਖਲਕਤ ਨੂੰ ਇਹ ਸਮਝਾਇਆ ਹੈ।
ਮਾਂ ਦੀ ਕੁਖੋਂ ਹਾਂ ਜੰਮੇ ਸਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ .......... ।
ਅੱਜ ਉਹ ਮਾਂ ਹੋਟਲੀਂ ਵਿਕਦੀ।
ਜਾਂਦੀ ਵਿੱਚ ਪੁੜਾਂ ਦੇ ਪਿਸਦੀ।
ਖਾ ਰਹੇ ਦਾਜ-ਹਤਿਆਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ .......... ।
ਤੁਸੀਂ ਹੋ ਸਭ ਧਰਮਾਂ ਦੇ ਸਾਂਝੇ।
ਪਰ ਅੱਜ ਹੋ ਬੈਠੇ ਸਭ ਵਾਂਝੇ।
ਇਹ ਛੱਲ ਨਾ ਜਾਣ ਸਹਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ .......... ।
ਕਦੇ ਝਾਤ ਜਗਤ ਵੱਲ ਪਾ ਜਾਹ।
ਭੁੱਖੇ ਦੈਤਾਂ ਤਾਈਂ ਸਮਝਾ ਜਾਹ।
'ਆਜ਼ਾਦ' ਜਾਊ ਬਲਿਹਾਰੇ ਨਾਨਕ ਜੀ।
ਮਾਂ ਤ੍ਰਿਪਤਾ ਦੇ ਰਾਜ ਦੁਲਾਰੇ .......... ।

*9464697781*

— 0 —

## ਬਾਬਾ ਸੱਚੇ ਸਿੱਖ

*ਜਤਿੰਦਰ ਸਿੰਘ ਬੀਬੀਪੁਰ*

ਬਾਬਾ ਸੱਚੇ ਸਿੱਖ ਤੇਰੇ, ਮੰਨੀ ਬੈਠੇ ਰੱਬ ਦੇ ਭਾਣੇ ਨੂੰ।
ਹਿੰਦੂ-ਪਾਕਿ ਦੀ ਵੰਡ ਮਗਰੋਂ, ਤਰਸ ਰਹੇ ਨਨਕਾਣੇ ਨੂੰ।

ਬਾਬਾ ਤੇਰੇ ਸਿੱਖ ਲੀਡਰਾਂ, ਉਜਾੜ ਦਿੱਤਾ ਪੰਜਾਬ।
ਚਿੱਟੇ ਨੇ ਘਰ ਚਿੱਟੇ ਕਰਤੇ, ਬਿਜ਼ਨਸ ਬਣੀ ਸ਼ਰਾਬ।
ਛੱਡਕੇ ਤੇਰਾ ਪੰਜਾਬ ਬਾਬਾ, ਹਰ ਕੋਈ ਫਿਰੇ ਕਨੇਡਾ ਜਾਣ ਨੂੰ।
ਬਾਬਾ ਸੱਚੇ ਸਿੱਖ ਤੇਰੇ, ...............।

ਸੱਚ ਦਾ ਪੱਲਾ ਛੱਡ ਕੇ ਬਾਬਾ, ਜੱਥੇਦਾਰ ਨਿਰ੍ਹਾ ਗੱਪ ਬਣੇ।
ਕੌਮ ਤੇਰੀ ਨੂੰ ਡੰਗ ਮਾਰਦੇ, ਇਹ ਜ਼ਹਿਰਲੇ ਸੱਪ ਬਣੇ।
ਸੌਦਾ ਸਾਧ ਨਾਲ ਕਰਕੇ ਸੌਦਾ, ਤੁਰ ਪਏ ਸਿੱਖੀ ਮੁਕਾਣੇ ਨੂੰ।
ਬਾਬਾ ਸੱਚੇ ਸਿੱਖ ਤੇਰੇ, ...............।

'ਜਤਿੰਦਰ ਬੀਬੀਪੁਰੀਆਂ' ਆਖੇ, ਬਾਬਾ ਨਾਨਕ ਫੇਰਾ ਪਾ।
ਖੇਤੀ ਤੇਰੀ ਕਰਜ਼ ਖਾ ਗਿਆ, ਜੱਟ ਲੈਂਦਾ ਪਿਆ
ਫਾਹ।
ਵਪਾਰੀ ਏਥੇ ਰਾਜ ਕਰੇਂਦੇ, ਗਰੀਬ ਤਰਸਦਾ ਦਾਣੇ ਨੂੰ।
ਬਾਬਾ ਸੱਚੇ ਸਿੱਖ ਤੇਰੇ, ...............। *9780179140*

— 0 —

## ਜ਼ਿੰਦਗੀ ਖਤਰੇ 'ਚ ਹੈ

*ਪ੍ਰੋ: ਜਸਵੰਤ ਸਿੰਘ ਕੈਲਵੀ*

ਤੜਪਦੇ ਇਸ ਸ਼ਹਿਰ ਦੀ ਹੁਣ ਜ਼ਿੰਦਗੀ ਖਤਰੇ 'ਚ ਹੈ,
ਨ੍ਹੇਰ ਦਾ ਹੈ ਰਾਜ ਏਥੇ ਰੌਸ਼ਨੀ ਖਤਰੇ 'ਚ ਹੈ।
ਦੁਸ਼ਮਣੀ ਦਾ ਜ਼ਹਿਰ ਇਸ ਦੇ ਖ਼ੂਨ ਅੰਦਰ ਫੈਲਿਆ,
ਰਿਸ਼ਤਿਆਂ 'ਚ ਹਨ ਤਰੇੜਾਂ, ਦੋਸਤੀ ਖਤਰੇ 'ਚ ਹੈ।
ਬੇਬਸੀ ਚਿੰਤਾ 'ਚ ਘੁੰਮਦੇ ਲੋਕ ਵਾਂਗਰ ਕੀੜਿਆਂ,
ਪਾਠ ਪੂਜਾ ਹੈਣ ਵਿਕਦੇ ਬੰਦਗੀ ਖਤਰੇ 'ਚ ਹੈ।
ਆਦਮੀ ਦੇ ਜੀਣ ਖਾਤਰ ਪੌਣ ਵੀ ਨਿਰਮਲ ਨਹੀਂ,
ਮੌਤ ਦਾ ਸਾਮਾਨ ਹਰ ਥਾਂ ਤਾਜ਼ਗੀ ਖਤਰੇ 'ਚ ਹੈ।
ਇਸ਼ਕ ਵਿੱਚ ਵੀ ਹੈ ਮੁਲੰਮਾ ਪਿਆਰ ਵਿੱਚ
ਆਵਾਰਗੀ,
ਗਰਦ ਛਾਈ ਹੈ ਫਲਕ ਤੇ ਚਾਨਣੀ ਖਤਰੇ 'ਚ ਹੈ।
ਵੱਢ ਜੁਆਨੀ ਨੂੰ ਰਿਹਾ ਹੈ ਫਿਕਰ ਹੁਣ ਰੁਜ਼ਗਾਰ ਦਾ,
ਚਾਪਲੂਸੀ ਵੱਧ ਰਹੀ ਮਰਦਾਨਗੀ ਖਤਰੇ 'ਚ ਹੈ।
ਠੀਕ ਹੋਣਾ ਰੋਗ ਤਨ ਦਾ ਫੇਰ ਵੀ ਮੁਸ਼ਕਿਲ ਨਹੀਂ,
'ਕੈਲਵੀ' ਕਿਰਦਾਰ ਦੀ ਪਾਕੀਜ਼ਗੀ ਖਤ[illegible]1474

— 0 —

## ਦਾਨੀ ਸੱਜਨਾਂ ਨੂੰ ਅਪੀਲ

ਭਾਵੇਂ ਕਿ ਪੱਤ੍ਰਿਕਾ ਪਹਿਲਾਂ ਹੀ ਆਰਥਿਕ ਤੰਗੀਆਂ ਤੁਰਸੀਆਂ ਦਾ ਸ਼ਿਕਾਰ ਹੈ ਫਿਰ ਵੀ ਪਾਠਕਾਂ ਦੀ ਮੰਗ 'ਤੇ ਇਸ ਵਿੱਚ ਵਧੀਆ ਪੇਪਰ ਲਾਉਣ ਦਾ ਵਿਚਾਰ ਹੈ। ਦਾਨੀ ਸੱਜਨ ਮੱਦਦ ਕਰਨ ਦੀ ਕ੍ਰਿਪਾਲਤਾ ਕਰਨ। ਮਾਇਕ ਸਹਾਇਤਾ ਭੇਜਣ ਲਈ ਅਕਾਊਂਟ ਨੰਬਰ ਹੇਠ ਲਿਖੇ ਅਨੁਸਾਰ ਹੈ:

*A/C No. 65139724105,*
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ,*
*ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਰਜ਼ਾ ਵਿੱਚ ਰੱਖ ਲਈਂ ਮਾਲਿਕ

*ਜਸਪਾਲ ਸਿੰਘ ਕੰਵਲ*

ਰਜ਼ਾ ਵਿੱਚ ਰੱਖ ਲਈਂ ਮਾਲਿਕ,
ਕਰਾਂ ਸ਼ੁਕਰਾਨਾ ਲੱਖ ਵਾਰੀ।
ਲਿਖ ਦੇਈਂ ਲੇਖ ਨਾ ਐਪਰ,
ਕਿਸੇ ਮਜ਼ਬੂਰ ਦੇ ਵਰਗੇ।
ਮਾਇਆ ਦਾ ਜਾਲ ਹੈ ਦੁਨੀਆਂ,
ਕਿਸੇ ਦਾ ਮਿੱਤ ਨਹੀਂ ਕੋਈ ।
ਰਿਸ਼ਤੇ ਦਰਦ ਦੇ ਹੋ ਗਏ,
ਖੱਟੇ ਅੰਗੂਰ ਦੇ ਵਰਗੇ।
ਚਹੁੰ ਕੁੰਟੀ ਖ਼ੂਨ ਦੇ ਧੱਬੇ,
ਧੀਆਂ ਦੀ ਪੱਤ ਏ ਰੁਲਦੀ।
ਨਫਰਤ ਦੇ ਕੋਹੜ ਭੱਖਦੇ ਪਏ,
ਤਪੇ ਤੰਦੂਰ ਦੇ ਵਰਗੇ।
ਚਿੱਟਾ ਹੈ ਖ਼ੂਨ ਵੀ ਹੁਣ ਤਾਂ,
ਉਨ੍ਹਾਂ ਦੀਆਂ ਰਗਾਂ 'ਚ ਜੋ ਵਗਦੈ।
ਹੋ ਗਏ ਛੂਹ-ਮੰਤਰ ਸੁਪਨੇ,
ਭੈੜੇ ਜਿਉਂ ਮੁਸ਼ਕ ਕਫ਼ੂਰ ਦੇ ਵਰਗੇ।
ਜੀਣ ਦੀ ਜਾਚ ਨਹੀਂ ਕੋਈ,
ਵਿਚਰਨ ਦਾ ਵੱਲ ਨਹੀਂ ਆਉਂਦਾ,
ਝੋਲੀ ਵਿੱਚ ਪਾ ਨਾ ਦੇਈਂ,
ਦੀਦੇ ਮਗਰੂਰ ਦੇ ਵਰਗੇ।
ਦਿਲਾ ਨਾ ਹੌਸਲਾ ਹਾਰੀਂ,
ਗੁਰਾਂ ਦਾ ਕਰਦਾ ਰਹਿ ਸਿਮਰਨ,
ਚੁਫੇਰੇ ਚਿਰਾਗ ਸਾਈਂ ਦੇ,
ਰੌਸ਼ਨ ਕੋਹਨੂਰ ਦੇ ਵਰਗੇ।
ਅਜੀਬੋ ਗਰੀਬ ਹੈ ਵਿਥਿਆ,
ਨਵੇਂ ਇਸ ਯੁੱਗ ਦੀ ਵੇਖੀ
ਦਰ-ਦਰ ਠੋਕਰਾਂ ਖਾਂਦੇ,
ਕੰਵਲ ਬੇਕਸੂਰ ਦੇ ਵਰਗੇ।
ਰਜ਼ਾ ਵਿੱਚ ਰੱਖ ਲਈਂ ਮਾਲਿਕ,
ਕਰਾਂ ਸ਼ੁਕਰਾਨਾ ਲੱਖ ਵਾਰੀ।
ਲਿਖ ਦੇਈਂ ਲੇਖ ਨਾ ਐਪਰ,
ਕਿਸੇ ਮਜ਼ਬੂਰ ਦੇ ਵਰਗੇ।

— 0 — *89689-68397*

## ਬੇਅਦਬੀ ਦੀ ਪੀੜ

*ਡਾ. ਗੁਰਮੀਤ ਸਿੰਘ ਬਰਸਾਲ*

ਗੁਰੂ ਗ੍ਰੰਥ ਜੀ ਨੂੰ ਜਿਹੜਾ,
ਮੰਨੇ ਨਾ ਸਰਬ-ਉੱਚ ।
ਬਾਹਰੀ ਸਤਿਕਾਰ ਉਹਦਾ,
ਝੱਟ ਹੈ ਜਾਂ ਬਿੰਦ ਹੈ ।।

ਕੌਮੀ ਲੋੜ ਵੇਲੇ ਜਿਹੜਾ,
ਕੌਮ ਨਾਲ ਖੜਦਾ ਨਾ ।
ਬਾਹਰੋਂ ਜਿੰਦਾ ਦਿਖੇ ਪਰ,
ਬੰਦਾ ਨਿਰਜਿੰਦ ਹੈ ।।

ਹੱਕ-ਇਨਸਾਫ ਦੀ ਥਾਂ,
ਡਾਂਗ ਫੇਰ ਪਰਜਾ ਤੇ ।
ਕੁਰਸੀ ਟਿਕਾਵੇ ਜਿਹੜਾ,
ਕੱਲ-ਯੁੱਗੀ ਕਿੰਗ ਹੈ ।।

ਇਹੋ ਜਿਹੇ ਦੋਗਲੇ ਨੂੰ,
ਸਿੱਖ ਕਿੱਦਾਂ ਜਾਣੇ ਕੋਈ ।
ਮੂੰਹ 'ਚ 'ਆਕਾਲ' ਜਿਹਦੇ,
ਢਿੱਡੋਂ 'ਜੈ-ਹਿੰਦ' ਹੈ ।।

ਪਿਤਾ ਵਾਲੇ ਕੇਸ ਪੁੱਟ,
ਰੂੜੀ ਤੇ ਖਿਲਾਰੇ ਕੋਈ ।
ਸੇਕ ਵੀ ਨਾ ਲੱਗੇ ਜਿਹਨੂੰ,
ਦੱਸੋ ਪੁੱਤ ਕਿੰਝ ਹੈ ।।

ਗੁਰੂ ਪਿਤਾ ਵਾਲੀ ਜੋ,
ਬੇ-ਅਦਬੀ ਨੇ ਪੀੜਿਆ ਨਾ ।
ਸਿੰਘਾਂ ਵਾਲਾ ਭੇਖ ਦੇਖ,
ਸਮਝੋ ਨਾ ਸਿੰਘ ਹੈ ।।

—— 0 ——

*30 ਨਵੰਬਰ ਬਰਸੀ ਤੇ ਵਿਸ਼ੇਸ਼*

## ਮਾਣਕ ਹੁੰਦਾ ਸੀ ਮਾਣਕ

*ਰਮੇਸ਼ ਬੱਗਾ ਚੋਹਲਾ*

ਮਾਣਕ ਹੁੰਦਾ ਸੀ ਮਾਣਕ, ਉਹ ਦੁਨੀਆਂ ਵਾਲਿਉ।
ਤੁਰ ਗਿਆ ਸਭ ਨੂੰ ਛੱਡ ਅਚਾਨਕ, ਉਹ ਦੁਨੀਆਂ ਵਾਲਿਉ।

ਮਾਂਵਾਂ ਦਾ ਸਤਿਕਾਰ ਵਧਾ ਗਿਆ,
ਧੀਆਂ ਲਈ ਪਿਆਰ ਦਿਖਾ ਗਿਆ,
ਸੀ ਗੀ ਬੋਲਾਂ ਵਿੱਚ ਸਿਆਣਪ, ਉਹ ਦੁਨੀਆਂ
ਵਾਲਿਉ।
ਮਾਣਕ ...................... ।

ਲਾ ਕੇ ਹੇਕ ਜਦ ਵਾਰ ਸੀ ਗਾਉਂਦਾਂ,
ਸ੍ਰੋਤਿਆਂ ਦੀ ਸੀ ਰੂਹ ਨਸ਼ਿਆਉਂਦਾ,
ਲੋਕਾਂ ਦੀ ਨਬਜ਼ ਪਹਿਚਾਣਕ, ਉਹ ਦੁਨੀਆਂ ਵਾਲਿਉ।
ਮਾਣਕ ...................... ।

ਸੁਰ ਤਾਲ ਦੀ ਸਮਝ ਸੀ ਪੂਰੀ,
ਤਾਹੀਉਂ ਉਸ ਦੀ ਸੀ ਮਸ਼ਹੂਰੀ,
ਸੰਗੀਤਕ ਬਰੀਕੀਆਂ ਦਾ ਸੀ ਜਾਣਕ, ਉਹ ਦੁਨੀਆਂ ਵਾਲਿਉ।
ਮਾਣਕ ...................... ।

ਮਿਹਨਤ ਨਾਲ ਮੁਕਾਮ ਬਣਾਇਆ।
ਕਲੀਆਂ ਦਾ ਬਾਦਸ਼ਾਹ ਅਖਵਾਇਆ।
ਸੁਥਰੀ ਗਾਇਕੀ ਦਾ ਸਿਆਣਕ, ਉਹ ਦੁਨੀਆਂ ਵਾਲਿਉ।
ਮਾਣਕ ...................... ।

ਮੌਤ ਉਰਦੀ ਦਾ ਸੱਚ ਨਾ ਆਵੇ,
ਪਰ ਹੋਣੀ ਗਈ ਹੈ ਖੇਡ ਛਲਾਵੇ,
ਆਖਰੀ ਨਵੰਬਰ ਦਿਨ ਭਿਆਨਕ, ਉਹ ਦੁਨੀਆਂ ਵਾਲਿਉ।
ਮਾਣਕ ਹੁੰਦਾ ਸੀ ਮਾਣਕ, ਉਹ ਦੁਨੀਆਂ ਵਾਲਿਉ।

—— 0 ——

*9463132719*

# ਤੇਰੇ ਦਰਬਾਰ ਅੰਦਰ

ਮੁੱਖ ਸੰਪਾਦਕ

**ਲੇਖਕ ਦਾ ਨਾਂ:** ਸ. ਹਰਬੰਸ ਸਿੰਘ 'ਸ਼ਾਨ' ਬਗਲੀ ਕਲਾਂ
**ਮੋਬਾਇਲ ਨੰ :** 98785-73068
**ਪ੍ਰਕਾਸ਼ਕ :** ਅਮਰਗੜ੍ਹ ਪਬਲੀਕੇਸ਼ਨ, ਪਿੰਡ ਅਮਰਗੜ੍ਹ, ਡਾ. ਖਮਾਣੋਂ (ਫਤਿਹਗੜ੍ਹ ਸਾਹਿਬ) 9872236848
**ਕੁਲ ਪੰਨੇ:** 88, **ਕੀਮਤ:** 100/-

ਸ. ਹਰਬੰਸ ਸਿੰਘ 'ਸ਼ਾਨ' ਬਗਲੀਕਲਾਂ ਇੱਕ ਅਜੇ ਹਾ ਕਵੀ ਹੈ, ਸ਼ਾਇਰ ਹੈ, ਉਹ ਜੋ ਆਪਣੇ ਚੌਗਿਰਦੇ ਵਿੱਚ ਵੇਖਦਾ ਹੈ, ਮਹਿਸੂਸ ਕਰਦਾ ਹੈ, ਤੇ ਗਲਤ ਵਰਤਾਰੇ ਪ੍ਰਤੀ ਗੰਭੀਰ ਹੁੰਦਾ ਹੈ ਤੇ ਮਨ ਵਿੱਚ ਵਲਵਲੇ ਉਠਦੇ ਹਨ ਤੇ ਇਨ੍ਹਾਂ ਵਿਚੋਂ ਹੀ ਕਵਿਤਾ ਦੇ ਬੋਲ ਉਮਡਦੇ ਹਨ। ਜੇ ਇਹ ਕਹਿ ਲਈਏ ਕਿ ਕਵਿਤਾ ਉਸ ਦੇ ਅੰਦਰੋਂ ਇਵੇਂ ਉਪਜਦੀ ਹੈ ਜਿਵੇਂ ਜਵਾਲਾ ਫੁੱਟਦਾ ਹੈ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ।

ਹੱਥਲੀ ਪੁਸਤਕ "ਤੇਰੇ ਦਰਬਾਰ ਅੰਦਰ" ਜਿਸ ਦੀ ਸਮੀਖਿਆ ਕਰਨ ਜਾ ਰਹੇ ਹਾਂ, ਬਾਬੇ ਨਾਨਕ ਦੀ ਸਿੱਖੀ ਦੇ ਗਲਿਆਰਿਆਂ ਵਿੱਚ ਜੋ ਅਜੋਕੇ ਯੁੱਗ ਵਿੱਚ ਹੋ ਰਿਹਾ ਹੈ ਤੇ ਸਿੱਖੀ ਦਾ ਨਿਘਾਰ ਹੋ ਰਿਹਾ ਹੈ, ਸਮਾਜਿਕ ਕਦਰਾਂ ਕੀਮਤਾਂ, ਡਿੱਗ ਰਹੀਆਂ ਹਨ, ਆਦਿ ਨੂੰ ਕਵੀ ਅਤਿ ਗੰਭੀਰਤਾ ਨਾਲ ਲੈਂਦਾ ਹੈ ਤੇ ਇਸੀ ਦੇ ਆਲੇ ਦੁਆਲੇ ਉਸ ਦੀ ਸਾਰੀ ਕਵਿਤਾ ਘੁੰਮਦੀ ਹੈ, ਭਾਵੇਂ ਕਿ ਸਮਾਜਿਕ, ਰਾਜਨੀਤਕ ਆਰਥਿਕ ਵਿਸ਼ੇ ਵੀ ਛੋਹੇ ਹਨ।

'ਸ਼ਾਨ' ਇਕ ਗਰੀਬੜਾ ਜਿਹਾ ਇਨਸਾਨ ਹੈ ਜੋ ਅੱਜ ਵੀ ਮਜ਼ਦੂਰੀ ਕਰਕੇ ਆਪਣੇ ਪਰਿਵਾਰ ਨੂੰ ਵਧੀਆ ਸੰਸਕਾਰਾਂ ਨਾਲ ਪਾਲ ਰਿਹਾ ਹੈ। ਜ਼ਿਲ੍ਹਾ ਲੁਧਿਆਣੇ ਦੀ ਤਹਿ: ਸਮਰਾਲਾ ਵਿੱਚ ਪਿੰਡ ਬਗਲੀ ਕਲਾਂ ਦਾ ਇਹ ਸ਼ਾਇਰ ਦਸਵੀਂ ਦੀ ਪੜ੍ਹਾਈ ਵੀ ਪੂਰੀ ਨਹੀਂ ਕਰ ਸਕਿਆ ਸੀ, ਪਰ ਅੰਦਰ ਦੀ ਤੜਫ, ਸਿੱਖੀ ਪ੍ਰਤੀ ਮੋਹ, ਸਮਾਜਿਕ ਬੁਰਾਈਆਂ ਪ੍ਰਤੀ ਫਿਕਰਮੰਦੀ ਨੇ ਬਗਲੀ ਕਲਾਂ ਦੇ ਇਸ ਨਿਮਾਣੇ ਨੂੰ ਵਾਹਿਗੁਰੂ ਨੇ ਮਿਹਰ ਸਦਕਾ, ਇੰਨਾ ਮਾਣ ਬਖਸ਼ਿਆ ਹੈ ਕਿ ਇਸ ਦਾ ਨਾਂ ਸੁਲਝੇ ਹੋਏ ਕਵੀਆਂ ਦੀ ਕਤਾਰ ਵਿੱਚ ਆ ਗਿਆ ਹੈ। ਉਹ ਵਿਸ਼ੇ ਦੀ ਡੂੰਘਾਈ ਤੱਕ ਜਾਂਦਾ ਹੈ ਜਿਵੇਂ:

**ਇੰਨਾ ਗਿਰ ਗਿਆ ਏ ਮਿਆਰ ਆਦਮੀ ਦਾ।**
**ਆਦਮੀ 'ਚੋਂ ਹੁੰਦਾ ਨਹੀਂ, ਦੀਦਾਰ ਆਦਮੀ ਦਾ।**

'ਸ਼ਾਨ' ਇਕ ਨਿਡਰ ਕਵੀ ਹੈ ਜੋ ਲਿਖਦਾ ਹੈ ਡੰਕੇ ਦੀ ਚੋਟ 'ਤੇ ਠੋਕ ਵਜਾ ਕੇ ਲਿਖਦਾ ਹੈ। ਪੰਥ ਰਤਨ ਗਿਆਨੀ ਦਿੱਤ ਸਿੰਘ ਮਹਾਨ ਸਾਹਿਤਕਾਰ ਵਾਂਗੂੰ ਬਿਨ੍ਹਾਂ ਕਿਸੇ ਡਰ, ਭੈ ਤੋਂ, ਜੋ ਵੇਖਦਾ ਹੈ, ਮਹਿਸੂਸ ਕਰਦਾ ਹੈ ਉਸ ਨੂੰ ਹੂ-ਬ-ਹੂ ਆਪਣੀ ਕਲਮ ਦੀ ਨੋਕ ਤੇ ਪਰਖਣ ਤੋਂ ਝਿਜਕਦਾ ਨਹੀਂ। ਜਿਵੇਂ ਪੁਸਤਕ ਦੇ ਨਾਂ ਨਾਲ ਕਵਿਤਾ ਸ਼ੁਰੂ ਕਰਦਾ ਹੋਇਆ ਲਿਖਦਾ ਹੈ:

*ਹੁਣ ਸਿੱਖ ਨਾ ਨਜਰੀਂ ਆਉਣ ਤੇਰੇ ਦਰਬਾਰ ਅੰਦਰ*
*ਬਿਪਰ ਹੀ ਬਿਪਰ ਛਾਉਣ, ਤੇਰੇ ਦਰਬਾਰ ਅੰਦਰ*
*ਅਕਾਲ ਪੁਰਖ ਨੂੰ ਖੂੰਜੇ ਲਾ ਕੇ ਰੱਖ ਦਿੱਤਾ*
*ਛਕੌਤੀ ਲੋਕੋ ਖਿਆਉਣ, ਤੇਰੇ ਦਰਬਾਰ ਅੰਦਰ।*
*ਬੁੱਤ ਦੇ ਵਾਂਗੂੰ ਤੈਨੂੰ ਭੋਗ ਲੁਆਉਂਦੇ ਨੇ।*
*ਜੋਤਾਂ ਲੋਕੋ ਜਗਾਉਣ, ਤੇਰੇ ਦਰਬਾਰ ਅੰਦਰ।*

------ 0 ------

*ਰੱਬ ਦੀ ਸੌਂਹ ਝੂਠ ਨਹੀਂਓ ਸਾਰਾ ਪਿੰਡ ਬ੍ਰਾਹਮਣਾ ਦਾ*
*ਉਂਞ ਭਾਵੇਂ ਗੁਰਦੁਆਰੇ ਚਾਰ ਮੇਰੇ ਪਿੰਡ ਵਿੱਚ।*
*ਬਾਬੇ ਨਾਨਕ ਦਾ ਸਿੱਖ ਇੱਕ ਵੀ ਨਾ ਮਿਲਦਾ।*
*ਸੰਤਾਂ ਦੇ ਸਿੱਖ ਨੇ ਬੇਸ਼ੁਮਾਰ ਮੇਰੇ ਪਿੰਡ ਵਿੱਚ।*

------ 0 ------

*ਬਾਬਾ ਨਾਨਕ ਤੇਰੇ ਨਿਰਮਲ ਪੰਥ ਅੰਦਰ*
*ਇਨ੍ਹਾਂ ਪਾ ਦਿਤੇ ਪੁਆੜੇ ਹੋਰਾਂ ਮੱਤਾਂ ਦੇ।*

------ 0 ------

ਇਥੇ ਹੀ ਬੱਸ ਨਹੀਂ ਸਿੱਖੀ ਨੂੰ ਖੋਰਾ ਲਾ ਰਹੀ ਹਰ ਰੀਤ ਦਾ ਕਵੀ ਨੇ ਡਟ ਕੇ ਵਿਰੋਧ ਕੀਤਾ ਹੈ:

*ਛੂਤ ਦੀ ਬਿਮਾਰੀ ਵਾਂਗੂੰ ਬ੍ਰਹਮਣੀ ਤਿਉਹਾਰਾਂ ਵਾਲੀ*

ਲੱਗੀ ਤੇਰੇ ਪੰਥ ਨੂੰ ਬੀਮਾਰੀ ਬਾਬਾ ਨਾਨਕਾ।
ਪੁਜਿਆ ਮਹੀਨਾ ਗੁੱਗਾ, ਪੰਦਰਾਂ ਸਰਾਧ ਕੀਤੇ,
ਆਈ ਏ ਨੌਰਾਤਿਆਂ ਦੀ ਵਾਰੀ ਬਾਬਾ ਨਾਨਕਾ।

ਬਾਬਿਆਂ ਦੇ ਖਿਲਾਫ ਉਸ ਦੀ ਕਲਮ ਹੋਰ ਵੀ ਤਿੱਖੀ ਹੈ:

ਬਿਨਾ ਸਿਰ ਪੈਰ ਤੋਂ ਸੁਣਾ ਸੁਣਾ ਕਹਾਣੀਆਂ,
ਬਾਬਿਆਂ ਨੇ ਕਰ ਦਿੱਤੇ ਝੱਲੇ ਤੇਰੇ ਲਾਡਲੇ।
ਖੁਰਾ ਖੋਜ ਫਿਰਦੇ ਮਿਟਾਉਣ ਲਈ ਸਿੱਖੀ ਦਾ ਜੋ,
ਸ਼ਾਨ ਕਹੇ ਉਨ੍ਹਾਂ ਦੇ ਨੇ ਦੱਲੇ ਤੇਰੇ ਲਾਡਲੇ।

------ 0 ------

ਭੂਤ ਪ੍ਰੇਤ ਕੱਢਦੇ ਇਹ ਲੋਕਾਂ ਵਿਚੋਂ,
ਸਿੱਖ ਗੁਰੂ ਦੇ ਚੌਕੀਆਂ ਲਾਉਣ ਲੱਗੇ।
ਬਾਣੀ ਪੜ੍ਹਕੇ ਧਾਗੇ ਅਤੇ ਤਾਵੀਜ਼ ਕਰਦੇ,
ਮੋਬਾਇਲ ਉਤੇ ਹਥੌਲੇ ਪਾਉਣ ਲੱਗੇ।

ਸਿੱਖੀ ਦੇ ਰੂਪ ਵਿੱਚ ਬਿਪਰਵਾਦੀ ਰੀਤਾਂ ਨੂੰ ਮਾਨਤਾ ਦੇਣ ਵਾਲੇ ਸਿੱਖਾਂ ਦੀ ਕਵੀ ਨੂੰ ਬਹੁਤ ਚਿੰਤਾ ਹੈ।

ਬਿਪਰਾਂ ਨੇ ਕਰਮਕਾਂਡੀ ਚੱਕਰਵਿਊ ਰਚਕੇ,
ਉਲਝਾਇਆ ਨਾਨਕ ਪੰਥ ਦੀਆਂ ਤਾਣੀਆਂ ਨੂੰ।
ਸ਼ਾਨ, ਬਗਲੀ ਪਾ ਕੇ ਗਲ੍ਹਾਂ ਵਿੱਚ ਗਾਤਰੇ ਵੀ,
ਸਿੱਖ ਪੂਜਦੇ ਅੱਜ ਕਲ ਮਾਤਾ ਰਾਣੀਆਂ ਨੂੰ।

------ 0 ------

ਸੁਖਣਾ ਸੁਖਦੀ ਬੀਬੀ ਸਮਾਧ ਮੂਹਰੇ,
ਸਾਡਾ ਇਹੋ-ਇਹੋ ਕੰਮ ਰਾਸ ਹੋ ਜੇ।
ਤਿੰਨ ਵਾਰੀ ਦਸਵੀਂ 'ਚੋਂ ਫੇਲ ਹੋਇਆ,
ਮੇਰਾ 'ਪੱਪੂ' ਜ਼ਰੂਰ ਐਤਕੀਂ ਪਾਸ ਹੋ ਜੇ।

------ 0 ------

ਸ਼ਾਨ, ਚੌਕੀਆਂ ਭਰੂੰਗੀ ਸੱਤ ਡੇਰੇ,
ਜੇਕਰ ਪੂਰੀ ਮੇਰੀ ਇਹ ਅਰਦਾਸ ਹੋ ਜੇ।

ਸਿੱਖੀ ਦੀ ਗਿਰਾਵਟ ਦੇ ਨਾਲ-ਨਾਲ ਕਵੀ ਔਰਤ ਦੀ ਦੁਰਦਸ਼ਾ ਲੀਡਰਾਂ ਦੀਆਂ ਚਾਲਾਂ, ਮਹਿੰਗਾਈ, ਭਰਿਸ਼ਟਾਚਾਰ , ਜੋਤਸ਼ੀਆਂ, ਜਾਤ-ਪਾਤ ਆਦਿ ਦੀਆਂ ਠੱਗੀ ਦਾ ਭਾਂਡਾ ਭੰਨਿਆ ਹੈ,

"ਚੀਜ਼ ਬਜ਼ਾਰੂ ਵਾਂਗੂੰ ਥੋਕ ਵਿੱਚ ਵੇਚੀ ਇਹ,
ਖ਼ੂਬ ਕਮਾਈ ਮਾਇਆ ਮੁੱਢ ਕਦੀਮਾਂ ਤੋਂ।"

------ 0 ------

ਝੂਠ ਨਾਲ ਸੱਤਾ ਦਾ ਸਬੰਧ ਨੌਂਹ ਮਾਸ ਵਾਲਾ,
ਸੱਚ ਇਸ ਭੈੜੀ ਨੂੰ ਨਹੀਂ ਏਸੇ ਲਈ ਪੱਚਦਾ।

------ 0 ------

ਪਾ ਕੇ ਗਾਤਰੇ ਭਾਵੇਂ ਇਕੋ ਬਾਟੇ ਵਿਚੋਂ,
ਛਕ ਲਈ ਪਹੁਲ ਦੀ ਦਾਤ ਆਪਾਂ।
ਪਰ ਅੰਦਰੋਂ ਫੇਰ ਵੀ ਛੱਡਦੇ ਨਹੀਂ,
ਗੋਤ, ਬਰਾਦਰੀਆਂ, ਜਾਤ-ਪਾਤ ਆਪਾਂ।

------ 0 ------

ਟੁੱਟੇ ਛਿੱਤਰ ਵਾਂਗੂੰ ਮਹਿੰਗਾਈ ਵਧੀ ਜਾਵੇ,
ਸਾਡਾ ਕੱਢਦੀ ਜਾਵੇ ਜਲੂਸ ਮੀਆਂ।

------ 0 ------

ਸ਼ਨੀ ਅਤੇ ਮੰਗਲ ਦਾ ਪਾਉਂਦੇ ਐਸਾ ਗਧੀ ਗੇੜ,
ਕਈਆਂ ਦੇ ਤਾਂ ਇਹ ਨੇ ਵਿਕਾਉਂਦੇ ਭਾਂਡੇ ਜੋਤਸ਼ੀ।

------ 0 ------

ਦੋ ਨੰਬਰ ਦਾ ਧੰਦਾ ਚੋਰ ਬਾਜ਼ਾਰੀ ਕਰੇ,
ਮਾਰੇ ਠੱਗੀ ਚੋਰੀ, ਅੱਜ ਕੱਲ ਨੇਤਾ ਉਹ।
ਭੰਬਲਭੂਸੇ ਵਿੱਚ ਪਾ ਕੇ ਰੱਖੇ ਲੋਕਾਂ ਨੂੰ,
ਗੱਲ ਕਰੇ ਠਾ ਕੋਰੀ, ਅੱਜ ਕੱਲ ਨੇਤਾ ਉਹ।

ਅਖੀਰ ਵਿੱਚ ਇਹ ਲਿਖਣ ਲਗਿਆਂ ਅਤੀ ਖੁਸ਼ੀ ਹੋ ਰਹੀ ਹੈ ਕਿ ਸ. ਹਰਬੰਸ ਸਿੰਘ 'ਸ਼ਾਨ' ਬਗਲੀ ਕਲਾਂ ਨੇ ਧਾਰਮਿਕ, ਸਮਾਜਿਕ, ਆਰਥਿਕ, ਰਾਜਨੀਤਕ ਹਾਲਾਤਾਂ ਦੀ ਹੂ-ਬ-ਹੂ ਤਸਵੀਰ ਪੇਸ਼ ਕਰਨ ਦੀ ਦਲੇਰੀ ਕੀਤੀ ਹੈ। ਸੱਚ ਨੂੰ ਸੱਚ ਕਹਿਣ ਦਾ ਉਨ੍ਹਾਂ ਦਾ ਸੁਭਾਅ ਹੈ, ਜੁਅਰਤ ਹੈ। ਇਸ ਲਈ ਇਹ ਕਹਿਣ ਵਿੱਚ ਕੋਈ ਸੰਕੋਚ ਨਹੀਂ ਉਨ੍ਹਾਂ ਦੇ ਇਸ ਸੱਚ ਦਾ ਸੁਨੇਹਾ ਸਹੀ ਅਰਥਾਂ ਵਿੱਚ ਜਾਏਗਾ ਤੇ ਵਾਹ-ਵਾਹ ਵੀ ਖੱਟੇਗਾ। ਵਾਹਿਗੁਰੂ ਉਨ੍ਹਾਂ ਦੀ ਕਲਮ ਨੂੰ ਹੋਰ ਬਲ ਬਖਸ਼ੇ ਤੇ ਜਲਦੀ ਹੀ ਇਕ ਹੋਰ ਅਜੇਹਾ ਸੁਨੇਹਾ ਲੈ ਕੇ ਆਉਣ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਹਮੇਸ਼ਾ ਉਨ੍ਹਾਂ ਦਾ ਸਾਥ ਦੇਵੇਗਾ।

ਪ੍ਰਿੰ: ਨਸੀਬ ਸਿੰਘ ਸੇਵਕ
94652-16530

---- 0 ----

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

ਗਿਆਨੀ ਦਿੱਤ ਸਿੰਘ ਜੀ ਦੀ 114ਵੀਂ ਯਾਦ ਨੂੰ ਸਮਰਪਿਤ ਸਮਾਗਮ ਦੀਆਂ ਕੁੱਝ ਹੋਰ ਝਲਕੀਆਂ (06 ਸਤੰਬਰ, 2015)













IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036